# ਭੂਮਿਕਾ

ਇਹ ਪੁਸਤਕ ਨੈਸ਼ਨਲ ਬੁਕ ਟਰੱਸਟ, ਇੰਡੀਆ ਦੀ ਪ੍ਰਸਿਧ ਭਾਰਤੀ ਵਿਅਕਤੀਆਂ ਦੀਆਂ ਜੀਵਨੀਆਂ ਵਿਚ ਨਵਾਂ ਵਾਧਾ ਹੈ। ਬਾਬਾ ਸ਼ੇਖ਼ ਫ਼ਰੀਦ (1173-1265) ਮੁਸਲਮਾਨਾਂ ਵਿਚਾਰ ਧਾਰਮਿਕ ਆਚਾਰੀਆ ਅਤੇ ਸੂਫੀ ਵਜੋਂ ਪ੍ਰਸਿਧ ਹਨ। ਇਸ ਤੋਂ ਉਪਰੰਤ ਉਨ੍ਹਾਂ ਦੀ ਸ਼ਖ਼ਸੀਅਤ ਦੇ ਕੁਝ ਹੋਰ ਦਿੱਬ ਪੱਖ ਵੀ ਹਨ ਜੋ ਇਸ ਪੁਸਤਕ ਤੋਂ ਉਜਾਗਰ ਹੋ ਜਾਂਦੇ ਹਨ। ਸ਼ੇਖ਼ ਫ਼ਰੀਦ ਨਾ ਕੇਵਲ ਸ਼ੇਖ ਨਿਜ਼ਾਮੁਦੀਨ ਔਲੀਆ ਦੇ ਮੁਰਸ਼ਿਦ ਸਨ, ਜਿਨ੍ਹਾਂ ਦੀ ਦਰਗਾਹ ਤੇ ਹਰ ਵਰ੍ਹੇ ਕਈ ਸਦੀਆਂ ਤੋਂ ਮੁਰਾਦਾਂ ਮੰਗਣ ਜਾਂਦੇ ਰਹੇ ਹਨ; ਉਹ ਆਪਣੀ ਮਾਤ ਭਾਸ਼ਾ ਪੰਜਾਬੀ ਦੇ ਵੀ ਮਹਾਨ ਕਵੀ ਹਨ, ਜਿਸ ਵਿਚ ਉਹਨਾਂ ਅਧਿਆਤਮਿਕ ਰੰਗਣ ਦੀ ਬਾਣੀ ਦੀ ਰਚਨਾ ਕੀਤੀ। ਇਸ ਬਾਣੀ ਦੇ ਅਧਿਐਨ ਗੁਰੂ ਨਾਨਕ ਦੇਵ ਤੇ ਉਹਨਾਂ ਦੇ ਉਤਰ-ਅਧਿਕਾਰੀਆਂ ਨੇ ਕਰ ਕੇ ਇਸ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸਥਾਨ ਦਿਤਾ। ਅਜ ਤਕ ਇਸ ਬਾਣੀ ਦਾ ਸਮੁਚੇ ਸਿਖ ਜਗਤ ਵਿਚ ਸਤਿਕਾਰ ਹੁੰਦਾ ਹੈ। ਬਾਬਾ ਫ਼ਰੀਦ ਜੀ ਦੀ ਬਾਣੀ ਦਾ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣਾ ਅੰਤਰ-ਸੰਪ੍ਰਦਾਇਕ

ਸਦਭਾਵਨਾ ਦੀ ਦਿੱਬ ਮਿਸਾਲ ਹੈ, ਅਤੇ ਧਰਮ ਦੇ ਪਥਪ੍ਰਦਸ਼ਨ ਦੇ ਪੱਖ ਤੋਂ ਅਤਿਅੰਤ ਉਚੀ ਭਾਵਨਾ ਦੀ ਪ੍ਰਤੀਕ ਹੈ ।

ਬਾਬਾ ਫ਼ਰੀਦ ਜੀ ਦੀ ਇਕ ਕਾਵਿ ਰਚਨਾ ਉੱਚੇ ਅਧਿਆਤਮਿਕ ਦਰਸ਼ਨ ਅਤੇ ਕਾਵਿਮਈ ਪ੍ਰਿਤਿਤਾ ਦਾ ਮਾਧਿਅਮ ਬਣੀ । ਪੰਜਾਬ ਦਿਆਂ ਲੋਕਾਂ ਦਾ ਇਹ ਸਾਂਸਕ੍ਰਿਤਿਕ ਵਿਰਸਾ ਹੈ । ਇਹ ਤੱਥ ਇਸ ਪੁਸਤਕ ਦੇ ਪੰਨਿਆਂ ਵਿਚ ਕਿਸੇ ਹੱਦ ਤੀਕ ਉਲੀਕੇ ਗਏ ਹਨ । ਨਿਰਸੰਦੇਹ ਸ਼ੇਖ਼ ਫ਼ਰੀਦ ਸਾਡੇ ਦੇਸ਼ ਦੀਆਂ ਮਹਾਨਤਮ ਹਸਤੀਆਂ ਵਿਚੋਂ ਹੋਏ ਹਨ । ਉਸ ਜੁਗ ਵਿਚ ਜਦ ਹਰ ਪਾਸੇ ਕਲਹ, ਜੰਗ ਅਤੇ ਹਿੰਸਾ ਦਾ ਪ੍ਰਭਾਵ ਸੀ, ਉਹਨਾਂ ਨੇ ਸਦਭਾਵਨਾ, ਮਾਨਵਹਿਤ ਅਤੇ ਸ਼ਾਂਤੀ ਦਾ ਪੈਗਾਮ ਦਿਤਾ । ਸੋ ਉਹਨਾਂ ਬਾਰੇ ਵਾਰਤਾ ਨੂੰ ਅੰਕਿਤ ਕਰਨਾ ਸਾਡੀ ਜਨਤਾ ਦੇ ਹਿਤ ਦੀ ਗੱਲ ਹੈ । ਇਸ ਜੁਗ ਵਿਚ ਵੀ ਜਦ ਘਿਰਣਾ ਅਤੇ ਵਿਰੋਧ ਪਸਰੇ ਪਏ ਹਨ, ਅਤੇ ਉਚੀ ਚੀਖਵੀਂ ਚਿੰਘਾੜ ਨਾਲ ਆਪਣਾ ਪ੍ਰਗਟਾਵਾ ਕਰਦੇ ਹਨ, ਬਾਬਾ ਫ਼ਰੀਦ ਜੀ ਦਾ ਸੁਨੇਹਾ ਪਾਵਨ ਪ੍ਰਕਾਸ਼ ਕੇਂਦਰ ਹੈ । ਅਜ ਕਲ ਜਦ ਅਧਿਆਤਮਿਕ ਵਿਰੋਧੀ ਅਤੇ ਕੁਤਸਾਵਾਦੀ ਪ੍ਰਭਾਵ ਪਸਰੇ ਹੋਏ ਹਨ,ਫ਼ਰੀਦ ਜੀ ਦਾ ਇਲਾਹੀ ਰਾਗ ਜੋ ਇਨਸਾਨ ਵਿਚੋਂ ਟੁੰਬ ਕੇ ਉਸ ਉਚੇਰੀ ਭਾਵਨਾ ਨੂੰ ਜਗਾਉਂਦਾ ਹੈ, ਜੋ ਭਾਵੇਂ ਸੁਪਤ ਹੈ ਪਰ ਮਿਰਤਕ ਨਹੀਂ, ਅਤਿਅੰਤ ਗੁਣਕਾਰੀ ਹੋ ਸਕਦਾ ਹੈ । ਇਸ ਪੁਸਤਕ ਦੀ ਰਚਨਾ ਦਾ ਅਵਸਰ ਬਾਬਾ ਫ਼ਰੀਦ ਜੀ ਦੀ ਅਠਵੀਂ ਜਨਮ ਸ਼ਤਾਬਦੀ ਤੋਂ ਪ੍ਰਾਪਤ ਹੋਇਆ ਜੋ 1973 ਵਿਚ ਆਈ । ਪੰਜਾਬ ਵਿਚ ਵਿਸ਼ੇਸ਼ ਕਰ ਕੇ ਹੋਰ ਕਈ ਉਦਮ ਇਸ ਮਹਾਨ ਵਿਅਕਤੀ ਦੀ ਸਿਮ੍ਰਤੀ ਨੂੰ ਪ੍ਰਪੱਕ ਕਰਨ ਦੇ ਹੋ ਰਹੇ ਹਨ—ਇਹ ਪੁਸਤਕ ਉਹਨਾਂ ਉਦਮਾਂ ਵਿਚ ਇਕ ਸਾਧਾਰਨ ਜਿਹੀ ਘਾਲਨਾ ਹੈ । ਇਸ ਵਿਚ ਜੋ ਕੁਝ ਫ਼ਾਰਸੀ ਦੇ ਸੋਮਿਆਂ ਤੋਂ ਫ਼ਰੀਦ ਜੀ ਬਾਰੇ ਪ੍ਰਾਪਤ ਹੈ, ਉਸ ਨੂੰ ਸੂਫ਼ੀ ਮਤ ਬਾਰੇ ਕੁਝ ਜਾਣਕਾਰੀ ਸਹਿਤ ਅੰਕਿਤ ਕੀਤਾ ਗਿਆ ਹੈ । ਇਸ ਦੇ ਨਾਲ ਹੀ ਸਾਡੇ ਦੇਸ਼ ਵਿਚ ਸੂਫ਼ੀਵਾਦ ਦੇ ਵਿਕਾਸ ਦਾ ਕੁਛ ਜ਼ਿਕਰ ਹੈ । ਇਸ ਤੋਂ ਉਪਰੰਤ ਉਹਨਾਂ ਦੀ ਕਾਵਿ ਰਚਨਾ (ਬਾਣੀ) ਦੇ ਵਿਸ਼ੇਸ਼ ਗੁਣਾਂ ਦੀ ਸੰਖੇਪ ਚਰਚਾ ਹੈ ।

ਇਹ ਪੁਸਤਕ ਮੂਲ ਅੰਗਰੇਜ਼ੀ ਦਾ ਪੰਜਾਬੀ ਰੂਪਾਂਤਰ ਹੈ । ਮੂਲ ਪੁਸਤਕ

ਵਿਚ ਫਾਰਸੀ ਅਰਬੀ ਦੀਆਂ ਟੂਕਾਂ ਅਤੇ ਸੰਗਿਆ ਆਦਿ ਦਾ ਤਰਜਮਾ ਹੈ, ਸੋ ਪੰਜਾਬੀ ਵਿਚ ਉਹ ਸਭ ਉਲਥਾਏ ਗਏ ਹਨ। ਅੰਤ ਵਿਚ ਬਾਬਾ ਫ਼ਰੀਦ ਜੀ ਦੀ ਬਾਣੀ ਨੂੰ ਸਰਲ ਵਾਰਤਕ ਵਿਚ ਰੂਪਮਾਨ ਕੀਤਾ ਗਿਆ ਹੈ। ਇਹ ਪੰਜਾਬੀ ਰੂਪ ਵੀ ਪ੍ਰਕਾਸ਼ਕ ਸੰਸਥਾ ਦੇ ਆਦੇਸ਼ ਅਨੁਸਾਰ ਕਰਤਾ ਨੇ ਆਪ ਹੀ ਕੀਤਾ ਹੈ।

—ਗੁਰਬਚਨ ਸਿੰਘ ਤਾਲਿਬ


ਪ੍ਰਾਂਤਕ ਹੱਦਬੰਦੀ ਵਿਚ ਪਾਕਪਟਨ
ਜੇਹਲਮ ਦਰਿਆ
ਗੁਜਰਾਤ
ਚਿਨਾਬ ਦਰਿਆ
ਗੁਜਰਾਂਵਾਲਾ
ਜੰਮੂ ਕਸ਼ਮੀਰ
ਹਿਮਾਚਲ ਪ੍ਰਦੇਸ਼
ਪਾਕਿਸਤਾਨ
ਰਾਵੀ ਦਰਿਆ
ਅੰਮ੍ਰਿਤਸਰ
ਲਾਇਲਪੁਰ
ਨਨਕਾਣਾ ਸਾਹਿਬ
ਲਾਹੌਰ
ਬਿਆਸ ਦਰਿਆ
ਜਲੰਧਰ
ਕਸੂਰ
ਸਤਲੁਜ ਦਰਿਆ
ਸ਼ਿਮਲਾ
ਫਿਰੋਜ਼ਪੁਰ
ਲੁਧਿਆਣਾ
ਮਿੰਟਗੁਮਰੀ
ਫਰੀਦਕੋਟ
ਚੰਡੀਗੜ੍ਹ
ਪੰਜਾਬ
ਪਾਕਪਟਨ
ਸਤਲੁਜ ਦਰਿਆ
ਫਾਜ਼ਿਲਕਾ
ਬਠਿੰਡਾ
ਪਟਿਆਲਾ
ਹਰਿਆਣਾ
ਰਾਜਸਥਾਨ
ਕਰਨਾਲ
0
100
ਕਿਲੋਮੀਟਰ
ਅੰਤਰਰਾਸ਼ਟਰੀ ਹੱਦਬੰਦੀ
ਪ੍ਰਾਂਤਕ ਹੱਦਾਂ
ਖਾਸ ਜਗ੍ਹਾਂ ਦੀ ਸਥਿਤੀ

# ਸੰਖੇਪ ਜੀਵਨ

ਸ਼ੇਖ਼ ਫ਼ਰੀਦ (569-664 ਹਿਜਰੀ) ਜੋ ਵਧੇਰੇ ਕਰਕੇ 'ਬਾਬਾ' ਦੀ ਉਪਾਧੀ ਨਾਲ ਪ੍ਰਸਿੱਧ ਹਨ, ਸਾਰੇ ਦੇਸ਼ ਦੇ ਮਹਾਨ ਸੰਤਾਂ ਸੂਫ਼ੀਆਂ ਵਿਚੋਂ ਹੋਏ ਹਨ । ਇਨ੍ਹਾਂ ਦਾ ਜਨਮ ਪੰਜਾਬ ਦੀ ਪੰਜ ਦਰਿਆਵਾਂ ਦੀ ਧਰਤੀ ਤੇ ਹੋਇਆ, ਜਿਸ ਕਰਕੇ ਪੰਜਾਬ ਨੂੰ ਬੜਾ ਮਾਣ ਸਤਿਕਾਰ ਪ੍ਰਾਪਤ ਹੋ ਚੁਕਾ ਹੈ । ਬਾਬਾ ਫ਼ਰੀਦ ਪੰਜਾਬੀ ਭਾਸ਼ਾ ਤੇ ਕਵਿਤਾ ਦੇ ਵੀ ਪਿਤਾਮਾ ਮੰਨੇ ਜਾਂਦੇ ਹਨ । ਪੰਜਾਬ ਦੇ ਵਾਸੀਆਂ ਦੇ ਦਿਲਾਂ ਵਿਚ ਸ਼ੇਖ਼ ਫ਼ਰੀਦ ਜੀ ਦੀ ਯਾਦ ਸਦੀਆਂ ਤੋਂ ਚਲੀ ਆ ਰਹੀ ਹੈ ਅਤੇ ਹਮੇਸ਼ਾਂ ਤਾਜ਼ਾ ਰਹੇਗੀ । ਉਹ ਇਕ ਅਜੇਹੇ ਮਹਾਨ ਅਧਿਆਤਮਿਕ ਨੇਤਾ ਹਨ ਜਿਨ੍ਹਾਂ ਦਾ ਸੰਦੇਸ਼ ਸਰਬ-ਸੰਸਾਰ ਲਈ ਮਹੱਤਾ ਰੱਖਦਾ ਹੈ । ਉਨ੍ਹਾਂ ਦੇ ਇਸ ਸੱਚ ਦੀ ਪ੍ਰਾਪਤੀ ਤੇ ਸੱਚ ਦੇ ਉਦੇਸ਼ ਨੇ ਸਾਰੇ ਸੰਸਾਰ ਵਿਚ ਰੱਬੀ ਚਾਨਣ ਫੈਲਾਇਆ ।

ਸ਼ੇਖ਼ ਫ਼ਰੀਦ ਦੇ ਪਿਤਾ ਦਾ ਨਾਮ ਸ਼ੇਖ਼ ਜਮਾਲੁੱਦੀਨ ਸੁਲੇਮਾਨ ਸੀ । ਆਮ ਰਵਾਇਤ ਅਨੁਸਾਰ ਇਸ ਖਾਨਦਾਨ ਦਾ ਸ਼ਜਰਾ ਨਸਬ (ਬੰਸਾਵਲੀ) ਕਾਬੁਲ ਦੇ ਬਾਦਸ਼ਾਹਾਂ ਨਾਲ ਜਾ ਮਿਲਦਾ ਹੈ । ਹਕੀਕਤ ਇਹੋ ਹੈ ਕਿ ਉਨ੍ਹਾਂ ਦੇ ਦਾਦਾ ਕਾਬਲ ਦੇ ਬਾਦਸ਼ਾਹਾਂ ਫ਼ਰੁਖ਼ਸ਼ਾਹ ਆਦਿਲ ਦੇ ਨਜ਼ਦੀਕੀ ਸੰਬੰਧੀ ਸਨ ।

ਇਸ ਖ਼ਾਨਦਾਨ ਦੀ ਕੜੀ ਦੂਜੇ ਖ਼ਲੀਫ਼ਾ ਹਜ਼ਰਤ ਉਮਰ-ਬਿਨ-ਅਲਖ਼ੱਤਾਬ ਨਾਲ ਜਾ ਰਲਦੀ ਹੈ । ਇਸ ਖ਼ਾਨਦਾਨ ਨੂੰ ਮੰਗੋਲਾਂ ਦੇ ਹਮਲਿਆਂ ਦੇ ਸਮੇਂ ਏਸ਼ੀਆ ਵਿਚ ਆਪਣੇ ਜੱਦੀ ਵਤਨ ਨੂੰ ਛਡਣਾ ਪਿਆ । ਸੁਰਖਿਅਤ ਅਸਥਾਨ ਵੇਖ ਕੇ ਉਨ੍ਹਾਂ ਦੇ ਬਜ਼ੁਰਗ ਪੰਜਾਬ ਵਿਚ ਆਣ ਵੱਸੇ, ਜਿਥੇ ਗ਼ਜ਼ਨਵੀ ਰਾਜ ਅਧੀਨ ਪਛਮੀ ਪੰਜਾਬ ਵਿਚ ਕਈ ਇਸਲਾਮੀ ਕੇਂਦਰ ਸਥਾਪਤ ਹੋ ਚੁਕੇ ਸਨ ਤੇ ਬਹੁਤ ਸਾਰੀ ਮੁਸਲਮਾਨੀ ਵਸੋਂ ਵੀ ਸੀ । ਪੰਜਾਬ ਉੱਤਰ-ਪੱਛਮੀ ਮੁਸਲਮਾਨੀ ਮੁਲਕਾਂ ਦੇ ਅਸਲੋਂ ਨੇੜੇ ਤੇ ਗਵਾਂਢੀ ਹੋਣ ਕਾਰਣ ਮੁਸਲਮਾਨੀ ਧਰਮ ਤੇ ਸਭਿਅਤਾ ਦਾ ਪਹਿਲਾ ਕੇਂਦਰ ਬਣ ਗਿਆ । ਪਿਛੋਂ ਦਿੱਲੀ ਵਿਖੇ ਮੁਸਲਮਾਨੀ ਰਾਜ ਸਥਾਪਤ ਹੋਣ ਕਰਕੇ ਅਤੇ ਉੱਤਰੀ ਤੇ ਮੱਧ ਭਾਰਤ ਵਿਚ ਮੁਸਲਮਾਨੀ ਜਿੱਤਾਂ ਕਾਰਣ, ਇਸਲਾਮ ਦਾ ਅਸਰ ਰਸੂਖ ਦੂਜੇ ਹਿੱਸਿਆਂ ਤੇ ਖੇਤਰਾਂ ਵਿਚ ਫੈਲ ਗਿਆ । ਜਮੁਨਾ ਦੇ ਪੱਛਮ ਵਲ ਲਾਹੌਰ, ਮੁਲਤਾਨ, ਉਚ, ਹਾਂਸੀ, ਕੈਥਲ, ਸਾਮਾਣਾ, ਸਰਹਿੰਦ, ਸੁਨਾਮ, ਪਾਣੀਪਤ ਤੇ ਨਾਰਨੌਲ ਅਜੇਹੇ ਇਸਲਾਮੀ ਧਾਰਮਿਕ ਕੇਂਦਰ ਬਣ ਚੁਕੇ ਸਨ । ਪੰਜਾਬ ਤੋਂ ਬਾਹਰ ਦਿੱਲੀ ਤੋਂ ਉਪਰੰਤ ਅਜਮੇਰ ਤੇ ਬਦਾਯੂੰ ਅਜੇਹੇ ਪਹਿਲੇ ਪ੍ਰਸਿਧ ਧਾਰਮਕ ਕੇਂਦਰ ਬਣੇ ।

ਸ਼ੇਖ਼ ਫ਼ਰੀਦ ਆਪਣੇ ਪਿਤਾ ਸ਼ੇਖ਼ ਜਮਾਲੁੱਦੀਨ ਸੁਲੇਮਾਨ ਦੇ ਘਰ 569 ਹਿਜਰੀ 1173 ਈ: ਅਨੁਸਾਰ) ਰਮਜ਼ਾਨ (ਰੋਜ਼ਿਆਂ ਦੇ ਬਰਤਾਂ ਦੇ ਮਹੀਨੇ) ਵਿਚ ਜਨਮੇ । ਇਸ ਬਾਲਕ ਨੇ ਇਕ ਮਹਾਨ ਸੂਫ਼ੀ ਦਰਵੇਸ਼ ਬਣਨਾ ਸੀ । ਕਹਿੰਦੇ ਹਨ ਕਿ ਰਮਜ਼ਾਨ ਦਾ ਮਹੀਨਾ ਹੋਣ ਕਰਕੇ ਨਵੇਂ-ਜਨਮੇ ਬਾਲਕ ਨੇ ਰੋਜ਼ਿਆਂ ਦੇ ਦਿਨਾਂ ਵਿਚ ਮਾਤਾ ਦਾ ਦੁਧ ਪੀਣਾ ਛੱਡ ਦਿੱਤਾ । ਇਸ ਬਾਲਕ ਦੀਆਂ ਪਰਾ-ਮਨੁੱਖੀ ਸ਼ਕਤੀਆਂ ਤੇ ਕਰਾਮਤਾਂ ਬਾਰੇ ਬਹੁਤ ਸਾਰੀਆਂ ਰਵਾਇਤਾਂ ਪਰਚਲਿਤ ਹਨ । ਬਾਲਕ ਦਾ ਨਾਮ ਫਰੀਦੁੱਦੀਨ ਮਸਊਦ ਰਖਿਆ ਗਿਆ । ਇਸ ਖਾਨਦਾਨ ਵਿਚ ਪਹਿਲਾਂ ਵੀ ਕਈ ਇਕ ਮਹਾਨ ਤੇ ਪਾਕ ਵਿਅਕਤੀਆਂ ਨੇ ਜਨਮ ਲਿਆ ਸੀ । ਬਾਲਕ ਦਾ ਨਾਮ ਈਰਾਨ ਦੇ ਪ੍ਰਸਿੱਧ ਸੂਫੀ ਕਵੀ ਵਰੀਦੁੱਦੀਨ ਅੱਤਾਰ ਦੇ ਨਾਮ ਸਦਕਾ ਰਖਿਆ ਗਿਆ, ਜੋ ਪ੍ਰਮਾਣਿਕ ਸੂਫੀ ਗ੍ਰੰਥ 'ਮਨਤੁਕ-ਉੱਤੈਰ' ਨੇ ਕਰਤਾ ਸਨ । ਸੂਫ਼ੀ ਕਵੀ ਅੱਤਾਰ 1119 ਈ: ਵਿਚ ਪੈਦਾ ਹੋਏ ਸਨ ਤੇ ਉਨ੍ਹਾਂ ਦਾ ਨਾਮ ਸ਼ੇਖ਼ ਫ਼ਰੀਦ ਦੇ ਜਨਮ (1173 ਈ:)

ਤਕ ਬਹੁਤ ਮਸ਼ਹੂਰ ਹੋ ਚੁਕੇ ਸਨ। ਇਸੇ ਲਈ ਫ਼ਰੀਦੁੱਦੀਨ ਮਸਊਦ ਆਪਣੇ ਨਾਮ ਦੇ ਪਹਿਲੇ ਭਾਗ 'ਫ਼ਰੀਦ' ਕਰਕੇ ਲੋਕਾਂ ਵਿਚ ਪ੍ਰਸਿੱਧ ਹੋਏ। 'ਫਰੀਦ' ਦੇ ਅਰਥ ਹਨ ਬੇਨਜ਼ੀਰ, ਲਾਸਾਨੀ, ਅਦੁਤੀ। ਏਹੀ 'ਫ਼ਰੀਦ' ਅਗੇ ਚਲਕੇ 'ਗੰਜ-ਸ਼ਕਰ' ਜਾਂ ਪੀਰ-ਸ਼ਕਰਗੰਜ ਦੀ ਉਪਾਧੀ ਨਾਲ ਮਸ਼ਹੂਰ ਹੋਏ।

ਸ਼ੇਖ਼ ਫ਼ਰੀਦ ਦਾ ਜਨਮ ਅਸਥਾਨ ਮੁਲਤਾਨ ਦੇ ਨੇੜੇ ਹੀ ਸੀ, ਜਿਸਨੂੰ ਕੋਠੇਵਾਲ ਕਹਿੰਦੇ ਸਨ। ਇਸਨੂੰ ਚਾਵਲੀ ਮਸ਼ਾਇਖਾਂ ਅਰਥਾਤ ਪਵਿੱਤਰ ਪੁਰਖਾਂ ਦਾ ਘਰ ਵੀ ਆਖਦੇ ਹਨ। (ਪਰ ਅਜੋਕੀ ਖੋਜ ਸਿੱਧ ਕਰਦੀ ਹੈ ਕਿ ਇਹ ਦੋਵੇਂ ਥਾਵਾਂ ਇਕ ਦੂਜੇ ਤੋਂ ਬਹੁਤ ਦੂਰ ਹਨ) ਜਦ ਸ਼ੇਖ਼ ਫਰੀਦ ਹਾਲੀ ਬਾਲ-ਅਵਸਥਾ ਵਿਚ ਹੀ ਸਨ, ਉਨ੍ਹਾਂ ਦੇ ਪਿਤਾ ਪਰਲੋਕ ਸਧਾਰ ਗਏ। ਉਨ੍ਹਾਂ ਦੀ ਮਾਤਾ ਕਰਸੂਮ ਬੀਬੀ, ਬੜੀ ਪਾਕਬਾਜ਼ ਸਵਾਣੀ ਸੀ, ਉਸਨੇ ਸ਼ੇਖ਼ ਫ਼ਰੀਦ ਦੀ ਪਾਲਣਾ ਪੋਸਣਾ ਕੀਤੀ। ਉਸ ਸਮੇਂ ਦੇ ਸੂਫ਼ੀ ਦਰਵੇਸ਼ਾਂ ਦੀਆਂ ਜੀਵਨੀਆਂ ਲਿਖਣ ਵਾਲਿਆਂ ਨੇ ਕਰਸੂਮ ਬੀਬੀ ਨੂੰ ਸੰਤ ਸੁਭਾ ਬੀਬੀਆਂ ਵਿਚ ਸ਼ਾਮਲ ਕੀਤਾ ਹੈ। ਕਰਸੂਮ ਬੀਬੀ ਨੇ ਬਾਲਕ ਫ਼ਰੀਦ ਨੂੰ ਧਰਮ ਦੇ ਸਿਧਾਂਤਾਂ ਅਤੇ ਇਸਲਾਮ ਦੀ ਪਕੀ ਰਹੁ-ਰੀਤੀ ਵਿਚ ਵਿਚਰਨ ਦੀ ਸਿਖਿਆ ਦਿਤੀ। ਕਹਿੰਦੇ ਹਨ ਕਿ ਅੱਠ ਸਾਲ ਦੀ ਆਯੂ ਵਿਚ ਹੀ ਫ਼ਰੀਦ ਨੇ ਸਾਰਾ ਕੁਰਾਨ ਸ਼ਰੀਫ਼ ਹਿਫ਼ਜ਼ ਕਰ ਲਿਆ ਸੀ। ਇਸ ਪਾਕ ਤੇ ਧਾਰਮਿਕ ਵੰਸ਼ ਵਿਚ ਵਾਪਰੇ ਧਾਰਮਿਕ ਵਾਤਾਵਰਣ ਦੀ ਪ੍ਰਿਸ਼ਟ ਭੂਮੀ ਕਰਕੇ ਅਤੇ ਬਾਲਕ ਦੀ ਅਜੇਹੀ ਤੀਖਣ ਬੁਧੀ ਦੇ ਸਾਹਮਣੇ ਅਜੇਹੀ ਪ੍ਰਾਪਤੀ ਜਾਂ ਕ੍ਰਿਆ ਕੋਈ ਅਸੰਭਵ ਨਹੀਂ ਸੀ। ਪਿਛੋਂ ਉਹ ਨਾ ਕੇਵਲ ਇਕ ਮਹਾਨ ਸੂਫ਼ੀ ਦਰਵੇਸ਼ ਦੇ ਰੂਪ ਵਿਚ ਹੀ ਸੰਸਾਰ ਸਾਹਮਣੇ ਆਇਆ, ਬਲਕਿ ਉਸਨੇ ਸ਼ਰ੍ਹਾ ਫ਼ਿਕਾਹਤਸਵੱਫ਼ ਤੇ ਇਸਲਾਮੀ ਅਧਿਐਨ ਵਿਚ ਨਿਪੁੰਨਤਾ ਪ੍ਰਾਪਤ ਕਰ ਲਈ ਸੀ।

ਫ਼ਰੀਦ ਜੀ ਦੀ ਉਪਾਧੀ 'ਸ਼ਕਰ ਗੰਜ' ਉਹਨਾਂ ਨੂੰ ਕਿਵੇਂ ਮਿਲੀ ਜਾਂ ਉਹ ਇਸ ਉਪਾਧੀ ਨਾਲ ਕਿਵੇਂ ਲੋਕਾਂ ਵਿਚ ਪ੍ਰਸਿੱਧ ਹੋਏ, ਇਸ ਬਾਰੇ ਕਈ ਇਕ ਕਥਾਵਾਂ ਪ੍ਰਚਲੱਤ ਹਨ। ਕਹਿੰਦੇ ਹਨ ਕਿ ਉਹਨਾਂ ਦੀ ਮਾਤਾ ਬਾਲਕ ਨੂੰ ਨਿਤ ਨਮਾਜ਼ ਪੜ੍ਹਨ ਦੀ ਪ੍ਰੇਰਨਾ ਦੇਣ ਲਈ ਉਹਨਾਂ ਦੇ ਮੁਸੱਲੇ ਹੇਠ ਸ਼ਕਰ ਦੀ ਪੋਟਲੀ ਰਖ ਦਿਆ ਕਰਦੀ ਸੀ ਜਿਹੜੀ ਉਹ ਨਮਾਜ਼ ਪੜ੍ਹਨ ਪਿਛੋਂ ਖੁਸ਼ੀ ਨਾਲ ਖਾ

ਲਿਆ ਕਰਦਾ ਸੀ। ਇਕ ਵਾਰ ਮਾਤਾ ਮੁਸੱਲੇ ਹੇਠ ਸ਼ਕਰ ਰੱਖਣੀ ਭੁਲ ਗਈ : ਪਰੰਤੂ ਫ਼ਰੀਦ ਜੀ ਦੇ ਪਵਿਤਰ ਜੀਵਨ ਸਦਕਾ ਅਤੇ ਰੱਬੀ ਬਖ਼ਸ਼ਿਸ਼ ਨਾਲ ਨਮਾਜ਼ ਪੜ੍ਹਨ ਪਿਛੋਂ ਫ਼ਰੀਦ ਜੀ ਨੇ ਜਦ ਮੁਸੱਲੇ ਹੇਠ ਹੱਥ ਮਾਰਿਆ ਤਾਂ ਨਿਤ ਵਾਂਗ ਸ਼ਕਰ ਦੀ ਪੋਟਲੀ ਪਈ ਹੋਈ ਮਿਲੀ। ਪਤਾ ਲਗਣ ਪੁਰ ਇਸਨੂੰ ਕਰਾਮਾਤ ਸਮਝਿਆ ਗਿਆ ਤੇ ਉਸ ਦਿਨ ਤੋਂ ਫ਼ਰੀਦ 'ਸ਼ਕਰਗੰਜ' ਦੀ ਉਪਾਧੀ ਨਾਲ ਮਸ਼ਹੂਰ ਹੋਇਆ। ਇਕ ਹੋਰ ਰਵਾਇਤ ਅਨੁਸਾਰ ਜਦ ਜਵਾਨੀ ਸਮੇਂ ਫ਼ਰੀਦ ਜੀ ਹੱਦੋਂ ਵੱਧ ਤਪੱਸਿਆ ਕਰ ਰਹੇ ਸਨ ਅਤੇ ਰੋਜ਼ੇ ਰਖਦੇ ਸਨ ਤਾਂ ਇਕ ਵਾਰੀ ਤਿੰਨਾਂ ਦਿਨਾਂ ਦੇ ਰੋਜ਼ੇ ਪਿਛੋਂ ਅਤਿ ਕਮਜ਼ੋਰੀ ਤੇ ਬੇਹੋਸ਼ੀ ਦੀ ਹਾਲਤ ਵਿਚ ਉਹਨਾਂ ਧਰਤੀ ਉਤੇ ਆਲੇ ਦੁਆਲੇ ਕਿਸੇ ਚੀਜ਼ ਲਈ ਹੱਥ ਮਾਰਿਆ ਜੋ ਮਿਲੇ। ਹੱਥ ਵਿਚ ਕੁਝ ਇਕ ਰੋੜਿਆਂ ਤੋਂ ਛੁਟ ਕੁਝ ਨ ਆਇਆ। ਫ਼ਰੀਦ ਜੀ ਨੇ ਉਹ ਰੋੜੇ ਹੀ ਮੂੰਹ ਵਿਚ ਪਾ ਲਏ। ਰੱਬ ਦੀ ਮੇਹਰ ਤੇ ਕਰਾਮਾਤ ਸਦਕਾ ਉਹ ਰੋੜੇ ਫ਼ਰੀਦ ਜੀ ਦੇ ਮੂੰਹ ਵਿਚ ਸ਼ਕਰ (ਖੰਡ) ਬਣ ਗਏ ਜਿਸ ਕਰਕੇ ਉਹ 'ਸ਼ਕਰਗੰਜ' ਨਾਮ ਨਾਲ ਮਸ਼ਹੂਰ ਹੋਏ। ਪਰ ਇਸ ਉਪਾਧੀ ਦਾ ਅਸਲ ਕਾਰਣ ਫ਼ਰੀਦ ਜੀ ਦੇ ਮੁਰਸ਼ਿਦ ਖ੍ਵਾਜਾ ਕੁਤੱਬੁਦੀਨ ਬਖ਼ਤਯਾਰ ਕਾਕੀ ਦੀ ਉਹ ਬਰਕਤ ਤੇ ਬਖ਼ਸ਼ਿਸ਼ ਸੀ, ਜਿਹੜੀ ਖ੍ਵਾਜਾ ਸਾਹਿਬ ਨੇ ਆਪਣੇ ਮੁਰੀਦ ਦੇ ਮਿਠੇ ਸ਼ਬਦਾਂ ਤੇ ਰਸਦਾਇਕ ਬੋਲਾਂ ਨੂੰ ਸੁਣਕੇ ਉਹਨਾਂ ਪੁਰ ਕੀਤੀ ਸੀ। ਖ੍ਵਾਜਾ ਸਾਹਿਬ ਨੇ ਫੁਰਮਾਇਆ ਸੀ, 'ਫ਼ਰੀਦ' ਤੂੰ ਸ਼ਕਰ ਵਰਗਾ ਮਿੱਠਾ ਹੋਵੇਂਗਾ। 'ਫ਼ਰੀਦ' ਦੇ ਅਨੁਯਾਈਆਂ ਤੇ ਕਵੀਆਂ ਨੇ ਫਰੀਦ ਦੇ ਇਸ ਗੁਣ ਨੂੰ ਬੜੇ ਸਤਿਕਾਰ ਭਰੇ ਸ਼ਬਦਾਂ ਦੁਆਰਾ ਪੇਸ਼ ਕੀਤਾ ਹੈ। ਸੱਯਦ ਮੁਹੰਮਦ ਮੁਬਾਰਕ ਉਰਫ਼ ਮੀਰ ਖੁਰਦ ਕਰਤਾ, 'ਸਿਯਰੁੱਲ ਔਲੀਆਂ' ਨੇ 800 ਹਿਜ਼ਰੀ ਦੇ ਲਗ ਭਗ ਪ੍ਰਸਿੱਧ ਫ਼ਾਰਸੀ ਸੂਫ਼ੀ ਕਵੀ ਸਨਾਈ ਦਾ ਇਹ ਸ਼ਿਆਰ ਫਰੀਦ ਦੀ ਅਧਿਆਤਮਕ ਸ਼ਕਤੀ ਬਾਰੇ ਦੁਹਰਾਇਆ ਹੈ ਕਿ :

'ਸੰਗ ਦਰ ਦਸਤੇ ਤੂ ਗੁਹਰ ਗਰਦਦ
ਜ਼ਹਰ ਦਰ ਕਾਮੇ ਤੂ ਸ਼ਕਰ ਗਰਦਦ'

ਅਰਥਾਤ 'ਪਥਰ ਤੇਰੇ ਹੱਥ ਵਿਚ ਹੀਰਾ ਬਣ ਜਾਂਦਾ ਹੈ, ਜ਼ਹਿਰ ਤੇਰੇ ਮੂੰਹ ਵਿਚ ਸ਼ੁੱਕਰ ਬਣ ਜਾਂਦਾ ਹੈ।

## ਅਧਿਆਤਮਿਕ ਬੰਸਾਵਲੀ

ਸ਼ੇਖ ਫ਼ਰੀਦ ਭਾਰਤ ਵਿਚ ਚਿਸ਼ਤੀ-ਸੂਫ਼ੀ ਸਿਲਸਿਲੇ ਦੇ ਮੋਢੀ ਤੇ ਪਿਤਾਮਾ ਹਨ । ਇਹ ਸਿਲਸਿਲਾ ਇਸ ਦੇਸ਼ ਵਿਚ ਮਹਾਨ ਸੂਫ਼ੀ ਦਰਵੇਸ਼ ਖ੍ਵਾਜਾ ਮੁਈਨੁਦੀਨ ਚਿਸ਼ਤੀ ਦੇ ਬਾਰ੍ਹਵੀਂ ਸਦੀ ਵਿਚ ਆਉਣ ਨਾਲ ਸ਼ੁਰੂ ਹੋਇਆ । ਖ੍ਵਾਜਾ ਸਾਹਿਬ ਲੋਕਾਂ ਵਿਚ 'ਗਰੀਬ ਨਵਾਜ਼' ਉਪਾਧੀ ਨਾਲ ਪ੍ਰਸਿੱਧ ਹੋਏ । ਉਹ ਦਿਲੀ ਦੇ ਆਖ਼ਰੀ ਰਾਜਪੂਤ ਰਾਜਾ ਰਾਏ ਪਿਥੌਰਾ ਜਾਂ ਪ੍ਰਿਥਵੀਰਾਜ ਚੌਹਾਨ ਦੇ ਰਾਜ ਸਮੇਂ ਇਥੇ ਆਏ । ਉਸ ਵੇਲੇ ਰਾਏ ਪਿਥੌਰਾ ਦਾ ਰਾਜ ਦਿਲੀ ਤੋਂ ਅਜਮੇਰ ਤਕ ਫ਼ੈਲਿਆ ਹੋਇਆ ਸੀ । ਚਿਸ਼ਤੀਆਂ ਦਾ ਸਿਲਸਿਲਾ ਇਰਾਕ ਦੇ ਸੂਫ਼ੀ ਸ਼ੇਖ਼ ਇਸਹਾਕ ਚਿਸ਼ਤੀ ਤੋਂ ਨੌਵੀਂ ਸਦੀ ਵਿਚ ਸ਼ੁਰੂ ਹੋਇਆ । ਉਹਨਾਂ ਦਾ ਜੱਦੀ ਵਤਨ 'ਚਿਸ਼ਤ' ਸੀ, ਜੋ ਖੁਰਾਸਾਨ ਪ੍ਰਾਂਤ ਵਿਚ ਸਥਿਤ ਸੀ, ਪਰ ਉਨ੍ਹਾਂ ਨੇ ਕਰੜੀ ਰਿਆਜ਼ਤ ਤੇ ਤੱਪਸਿਆ ਬਗ਼ਦਾਦ ਵਿਖੇ ਕੀਤੀ ਤੇ ਉਥੇ ਹੀ ਅਧਿਆਤਮਕ ਪ੍ਰਾਪਤੀ ਕੀਤੀ । ਬਗ਼ਦਾਦ ਉਨ੍ਹਾਂ ਸਮਿਆਂ ਵਿਚ ਇਸਲਾਮੀ ਵਿਦਿਆ, ਧਰਮ ਤੇ ਸਭਿਅਤਾ ਦਾ ਪ੍ਰਸਿੱਧ ਕੇਂਦਰ ਸੀ ।

ਸ਼ੇਖ਼ ਇਸਹਾਕ ਦੇ ਅਧਿਆਤਮਕ ਸ਼ਜਰੇ ਵਿਚ ਹੀ ਖ੍ਵਾਜਾ ਮੁਈਨੁੱਦੀਨ ਚਿਸ਼ਤੀ ਸਿਜਜ਼ੀ ਆਉਂਦੇ ਹਨ, ਜੋ ਖ੍ਵਾਜਾ ਉਸਮਾਨ ਹਾਰੂਨੀ ਦੇ ਮੁਰੀਦ ਸਨ । ਖ੍ਵਾਜਾ ਸਾਹਿਬ ਦਾ ਵਤਨ ਮੱਧ ਏਸ਼ੀਆ ਵਿਚ ਸਿਜਿਸਤਾਨ ਸੀ ਜਿਹੜਾ ਉਨ੍ਹਾਂ ਨੂੰ ਮੰਗੋਲਾਂ ਦੇ ਹਮਲਿਆਂ ਕਾਰਣ ਛੱਡਣਾ ਪਿਆ । ਮੰਗੋਲ ਉਸ ਸਮੇਂ ਦੱਖਣ ਤੇ ਦਖਣ-ਪੱਛਮ ਵਲ ਵੱਧ ਰਹੇ ਸਨ ਅਤੇ ਈਰਾਨੀਆਂ, ਤੁਰਕਾਂ ਤੇ ਅਫ਼ਗਾਨਾਂ ਦੇ ਇਲਾਕਿਆਂ ਨੂੰ ਤਬਾਹ ਬਰਬਾਦ ਕਰ ਰਹੇ ਸਨ । ਮੁਸਲਮਾਨ ਵਿਦਵਾਨ ਤੇ ਸੂਫ਼ੀ ਦਰਵੇਸ਼ ਉਨ੍ਹਾਂ ਇਲਾਕਿਆਂ ਨੂੰ ਵੱਡੀ ਸੰਖਿਆ ਵਿਚ ਛੱਡ ਰਹੇ ਸਨ ਤੇ ਇਹ ਸਿਲਸਿਲਾ ਪਿਛੋਂ ਸੌ ਸਾਲ ਤਕ ਜਾਰੀ ਰਿਹਾ ਜਦ ਚੰਗੇਜ਼ ਖਾਂ ਤੇ ਉਸਦੇ ਉਤਰ-ਅਧਿਕਾਰੀਆਂ ਦੇ ਹਮਲੇ ਲਗਾਤਾਰ ਹੁੰਦੇ ਰਹੇ ਤੇ ਸਲਤਨਤਾਂ ਤੇ ਸਭਿਆਤਾਵਾਂ ਤਬਾਹ ਹੁੰਦੀਆਂ ਰਹੀਆਂ ਤੇ ਲੋਕ ਘਰਾਂ ਤੋਂ ਬੇਘਰ ਹੁੰਦੇ ਗਏ । ਉਸ ਸਮੇਂ ਤਕ ਮੰਗੋਲਾਂ ਜਾਂ ਤਾਤਾਰੀ ਆਕਰਮਣ-ਕਾਰੀਆਂ ਨੇ ਇਸਲਾਮ ਕਬੂਲ ਨਹੀਂ ਸੀ ਕੀਤੀ । ਮੱਧ ਏਸ਼ੀਆ ਵਿਚੋਂ

ਹਿਜਰਤ ਕਰਨ ਵਾਲੇ ਮੁਸਲਮਾਨ ਵਿਦਵਾਨਾਂ ਤੇ ਸੂਫ਼ੀ ਦਰਵੇਸ਼ਾਂ ਨੇ ਪੰਜਾਬ ਵਲ ਰੁਖ਼ ਕੀਤਾ, ਜੋ ਉਸ ਸਮੇਂ ਗ਼ਜ਼ਨਵੀ ਖ਼ਾਨਦਾਨ ਦੇ ਸ਼ਾਸਨ ਪ੍ਰਬੰਧ ਵਿਚ ਸੀ। ਗ਼ਜ਼ਨਵੀਂ ਸੁਲਤਾਨ ਮੁਸਲਮਾਨ ਸਨ ਤੇ ਉਨ੍ਹਾਂ ਨੇ ਪੰਜਾਬ ਵਿਚ ਕਈ ਇਕ ਇਸਲਾਮੀ ਧਰਮ ਤੇ ਸਭਿਅਤਾ ਦੇ ਕੇਂਦਰ ਸਥਾਪਿਤ ਕੀਤੇ ਹੋਏ ਸਨ। ਪੰਜਾਬ ਵਿਚ ਖਾਸੀ ਮੁਸਲਮਾਨੀ ਵਸੋਂ ਵੱਧ ਚੁਕੀ ਸੀ ਤੇ ਕੁਝ ਚਿਰ ਪਿਛੋਂ ਸ਼ਹਾਬੁੱਦੀਨ ਗ਼ੋਰੀ ਦੇ ਦਿਲੀ ਵਿਖੇ ਰਾਜ ਸਥਾਪਿਤ ਹੋ ਜਾਣ ਨਾਲ ਮੁਸਲਮਾਨੀ ਆਬਾਦੀ ਦੀ ਸੰਖਿਆ ਹੋਰ ਵੀ ਵੱਧਣ ਲਗੀ ਅਤੇ ਥੋੜੇ ਸਮੇਂ ਵਿਚ ਹੀ ਸਾਰੇ ਹਿੰਦੁਸਤਾਨ (ਅਜੋਕੇ ਉੱਤਰ ਪ੍ਰਦੇਸ਼) ਤੇ ਰਾਜਸਥਾਨ ਤੇ ਮੱਧ ਭਾਰਤ ਦੇ ਕਈ ਭਾਗਾਂ ਵਿਚ ਮੁਸਲਮਾਨੀ ਵਸੋਂ ਫ਼ੈਲ ਗਈ।

ਖ਼੍ਵਾਜਾ ਮੁਈਨੁਦੀਨ (ਜੋ ਸੁਲਤਾਨੁਲਆਰਫ਼ੀਨ ਅਰਥਾਤ ਬ੍ਰਹਮ ਗਿਆਨੀਆਂ ਦੇ ਰਾਜਾ ਕਰਕੇ ਮਸ਼ਹੂਰ ਸਨ) ਪ੍ਰਿਥਵੀਰਾਜ ਦੇ ਸਹਿਨਸ਼ੀਲ ਸ਼ਾਸਨ ਹੇਠ ਅਜਮੇਰ ਆ ਕੇ ਵਸ ਗਏ, ਜਿਥੋਂ ਦੀ ਵਸੋਂ ਹਿੰਦੂ ਸੀ। ਖ਼੍ਵਾਜਾ ਸਾਹਿਬ ਨੇ ਸਾਂਭਰ ਤਲ ਦੇ ਨੇੜੇ ਡੇਰਾ ਲਾਇਆ ਅਤੇ ਆਪਣੇ ਮੁਰੀਦਾਂ ਤੇ ਅਨੁਯਾਈਆਂ (ਜਿਹੜੇ ਉਸ ਵੇਲੇ ਕੇਵਲ ਚਾਲ੍ਹੀ ਸਨ) ਸਹਿਤ ਇਕ ਨਗਰੀ ਵਸਾਈ। ਉਨ੍ਹਾਂ ਦੇ ਪਵਿਤਰ ਜੀਵਨ ਤੇ ਮਿਠੇ ਬੋਲਾਂ ਨੇ ਸਥਾਨਕ ਵਸੋਂ ਉਤੇ ਬੜਾ ਡੂੰਘਾ ਪ੍ਰਭਾਵ ਪਾਇਆ। ਲੋਕ ਉਨ੍ਹਾਂ ਪਾਸ ਬਰਕਤਾਂ ਲਈ ਅਤੇ ਆਪਣੀਆਂ ਇਛਾਵਾਂ ਦੀ ਪੂਰਤੀ ਅਤੇ ਦੁਖ ਦਲਿਦਰ ਨੂੰ ਦੂਰ ਕਰਨ ਲਈ ਭੀੜ੍ਹਾਂ ਬੰਨ੍ਹ-ਬੰਨ੍ਹ ਆਉਣ ਲਗੇ। ਇਹ ਗੱਲ ਭਰੋਸੇ ਨਾਲ ਨਹੀਂ ਕਹੀ ਜਾ ਸਕਦੀ ਕਿ ਕੀ ਉਨ੍ਹਾਂ ਨੇ ਰਾਏ ਪਿਥੌਰਾ ਦੇ ਰਾਜ ਸਮੇਂ ਸਥਾਨਕ ਲੋਕਾਂ ਵਿਚੋਂ ਕੋਈ ਮੁਸਲਮਾਨ ਬਣਾਏ ਜਾਂ ਨਾ। ਇਸ ਸਮੇਂ ਦੀ ਕਥਾ ਕਹਾਣੀ ਸਪੱਸ਼ਟ ਸ਼ਬਦਾਂ ਵਿਚ ਲਿਖੀ ਨਹੀਂ ਗਈ ਅਤੇ ਵਿਰੋਧਾਤਮਕ ਵਿਖਿਆਵਾਂ ਵੀ ਮਿਲਦੀਆਂ ਹਨ। ਪਰੰਤੂ, ਰਾਏ ਪਿਥੌਰਾ ਦੇ ਰਾਜ ਦੀ ਸਮਾਪਤੀ ਪਿਛੋਂ, ਇਉਂ ਜਾਪਦਾ ਹੈ, ਜੋ ਵਸੋਂ ਦੀ ਵੱਡੀ ਸੰਖਿਆ ਖ਼੍ਵਾਜਾ ਦੇ ਹੱਥੋਂ ਇਸਲਾਮ ਦੀ ਧਾਰਨੀ ਹੋਈ। ਚਿਸ਼ਤੀ ਸੂਫੀਆਂ ਵਾਂਗ ਖ਼੍ਵਾਜਾ ਮੁਈਨੁਦੀਨ ਨੇ ਆਮ ਜਨਤਾ ਲਈ ਲੰਗਰ (ਪੁੰਨ-ਅਰਥ ਰੋਟੀ ਖਵਾਉਣ)ਦੀ ਪ੍ਰੱਥਾ ਜਾਰੀ ਕੀਤੀ। ਲੋਕਾਂ ਲਈ ਖ਼੍ਵਾਜਾ ਸਾਹਿਬ ਇਕ ਨੇਕ ਦਿਲ, ਹਮਦਰਦ ਅਤੇ ਹਰ ਕਿਸੇ ਦੇ ਦੁਖ ਸੁਖ ਸੁਣਨ ਵਾਲੇ ਸੂਫੀ

ਦਰਵੇਸ਼ ਸਨ । ਇਹ ਰਜਵਾੜਾਸ਼ਾਹੀ ਯੁਗ ਵਿਚ ਵਚਿਤਰ ਗੱਲ ਸੀ । ਉਨ੍ਹਾਂ ਦੀ ਦਰਗਾਹ ਅਜ ਤਕ ਜਨ ਸਮੂਹ ਲਈ ਇਕ ਪ੍ਰਸਿੱਧ ਮੁਸਲਮਾਨੀ ਜ਼ਿਆਰਤਗਾਹ ਬਣੀ ਹੋਈ ਹੈ । ਉਹ ਦੁਖੀਆਂ ਤੇ ਮਜ਼ਲੂਮਾਂ ਲਈ ਭਾਰੀ ਪਨਾਹਗਾਹ ਸੀ । ਜੋ ਵੀ ਉਥੇ ਆ ਗਿਆ, ਮਾਨੋ ਸਮੇਂ ਤੇ ਸ਼ਾਸਕ ਦੇ ਜਬਰ ਤੋਂ ਬਚ ਗਿਆ । ਸ਼ਰਨ ਆਏ ਨੂੰ ਫਿਰ ਕੋਈ ਹੱਥ ਨਹੀਂ ਸੀ ਲਾ ਸਕਦਾ । ਇਸੇ ਲਈ ਸ਼ਾਇਦ ਲੋਕ ਉਨ੍ਹਾਂ ਨੂੰ ਗਰੀਬ ਨਵਾਜ਼ ਅਰਥਾਤ ਗਰੀਬਾਂ ਦੇ ਰਖਿਅਕ ਕਹਿਣ ਲਗ ਪਏ । ਖ੍ਵਾਜਾ ਮੁਈਨੁਦੀਨ ਨੇ ਇਥੇ ਰਹਿ ਕੇ ਬੜੀ ਕਰੜੀ ਤਪੱਸਿਆ ਤੇ ਬੰਦਗੀ ਕੀਤੀ । ਉਹ ਆਪਣੇ ਨਿਜੀ ਵਰਤੋਂ ਲਈ ਕੋਈ ਵਸਤ ਜਾਂ ਪਦਾਰਥ ਆਪਣੇ ਪਾਸ ਨਾ ਰਖਦੇ । ਉਨ੍ਹਾਂ ਦੀ ਆਪੇ-ਸਹੇੜੀ ਗਰੀਬੀ ਅਤੇ ਅੰਨ-ਸ਼ੰਨ ਦੀਆਂ ਅਨੇਕਾਂ ਕਥਾਵਾਂ ਲੋਕਾਂ ਦੀ ਜ਼ਬਾਨ ਤੇ ਹਨ ।

ਖ੍ਵਾਜਾ ਸਾਹਿਬ ਭਾਰਤ ਦੇ ਸ਼ਿਰੋਮਣੀ ਮੁਸਲਮਾਨ ਸੂਫ਼ੀ ਦਰਵੇਸ਼ਾਂ ਵਿਚੋਂ ਹਨ । ਉਨ੍ਹਾਂ ਕਰਕੇ ਹੀ ਭਾਰਤ ਵਿਚ ਮੁਸਲਮਾਨੀ ਜ਼ਿਆਰਤਗਾਹਾਂ ਵਿਚੋਂ ਅਜਮੇਰ ਸ਼ਰੀਫ਼ ਦਾ ਸ਼ਿਰੋਮਣੀ ਅਸਥਾਨ ਹੈ । ਆਧੁਨਿਕ ਉਤਰੀ ਭਾਰਤੀ ਭਾਸ਼ਾਵਾਂ ਵਿਚ ਖ੍ਵਾਜਾ ਅਜਮੇਰੀ ਸੰਬੰਧੀ ਅਨੇਕਾਂ ਸੰਤ ਗਾਥਾਵਾਂ ਪ੍ਰਚਲਿਤ ਹੋਈਆਂ ਹਨ ਅਤੇ ਅਨੇਕਾਂ ਸੂਫ਼ੀ ਭਾਵੀ ਗੀਤ ਉਨ੍ਹਾਂ ਦੀ ਉਸਤਤਿ ਵਿਚ ਰਚੇ ਗਏ ਹਨ । ਹਰ ਸਾਲ ਭਾਰਤ ਤੇ ਬਾਹਰਲੇ ਦੇਸ਼ਾਂ ਤੋਂ ਖ੍ਵਾਜਾ ਸਾਹਿਬ ਦੇ ਲੱਖਾਂ ਅਨੁਯਾਈ ਉਨ੍ਹਾਂ ਦੀ ਬਰਸੀ (ਉਰਸ) ਉਪਰ ਇਕਤਰ ਹੁੰਦੇ ਹਨ । ਇਸੇ ਹੀ ਗੱਦੀ ਪੁਰ ਬਿਰਾਜਮਾਨ ਸ਼ੇਖ਼ ਫ਼ਰੀਦ ਦੇ ਜਾਨਸ਼ੀਨ ਸਲੀਮ ਚਿਸਤੀ ਪਾਸ ਸ਼ਹਿਨਸ਼ਾਹ ਅਕਬਰ ਨੰਗੇ-ਪੈਰੀ ਹਾਜ਼ਰ ਹੋਇਆ ਸੀ ਤਾਂ ਜੋ ਹਿੰਦੁਸਤਾਨ ਦੇ ਤਖਤ ਦੇ ਵਾਰਿਸ ਸ਼ਹਿਜ਼ਾਦੇ ਦੀ ਦਾਤ ਮੰਗੇ । ਕਹਿੰਦੇ ਹਨ ਕਿ ਸ਼ੇਖ਼ ਸਲੀਮ ਚਿਸ਼ਤੀ ਦੀ ਅਸੀਸ ਤੇ ਬਰਕਤ ਸਦਕਾ ਅਕਬਰ ਦੇ ਘਰ ਸਲੀਮ ਦੇ ਰੂਪ ਵਿਚ ਤਖਤ ਦੇ ਵਾਰਿਸ ਜਹਾਂਗੀਰ ਨੇ ਜਨਮ ਲਿਆ । ਇਸੇ ਕਾਰਣ ਸ਼ਹਿਜ਼ਾਦੇ ਦਾ ਨਾਮ ਵੀ ਸਲੀਮ ਹੀ ਰਖਿਆ ਗਿਆ ।

ਸ਼ਹਾਬੁਦੀਨ ਗ਼ੋਰੀ ਦੇ ਸੈਨਾਪਤੀ ਕੁਤਬੁਦੀਨ ਦੇ ਦਿੱਲੀ ਪੁਰ ਕਬਜ਼ਾ ਕਰਨ ਪਿਛੋਂ ਤੁਰਕਾਂ ਦੇ ਪਹਿਲੇ ਗ਼ੁਲਾਮ ਖ਼ਾਨਦਾਨ ਦਾ ਰਾਜ ਟੁਰਿਆ । ਹੁਣ ਦਿੱਲੀ ਵਲੋਂ ਬੜੀ ਭਾਰੀ ਸੰਖਿਆ ਵਿਚ ਮੁਸਲਮਾਨ ਵਿਦਵਾਨ ਤੇ ਸੂਫ਼ੀ

ਦਰਵੇਸ਼ ਖਿੱਚੇ ਚਲੇ ਆਉਣ ਲਗੇ। ਉਸ ਸਮੇਂ ਦੀ ਦਿੱਲੀ ਬਲਖ ਬੁਖਾਰੇ ਲਈ ਵੀ ਰਸ਼ਕ ਦਾ ਮਕਾਮ ਸੀ ਤੇ ਇਸ ਦੀ ਇਸਲਾਮੀ ਧਾਰਮਿਕ ਕੇਂਦਰ ਹੋਣ ਸਦਕਾ ਬੜੀ ਮਹੱਤਤਾ ਸੀ। ਇਕ ਸਮਕਾਲੀ ਗ੍ਰੰਥ ਵਿਚ ਦਿੱਲੀ ਨੂੰ ਕੁਬਤੁਲ ਇਸਲਾਮ ਭਾਵ ਇਸਲਾਮ ਦਾ ਗੁੰਬਜ਼ ਕਿਹਾ ਗਿਆ ਹੈ। ਇਥੇ ਕਈ ਆਲੀਸ਼ਾਨ ਮਸਜਿਦਾਂ, ਸੂਫ਼ੀ ਦਰਗਾਹਾਂ ਤੇ ਸਿਖਿਆ ਲਈ ਮਦਰਸੇ ਸਥਾਪਿਤ ਕੀਤੇ ਗਏ। ਆਪਣੇ ਕਈ ਇਕ ਮੁਰੀਦਾਂ ਦੇ ਬੁਲਾਵੇ ਉਪਰ ਖ਼੍ਵਾਜਾ ਮੁਈਨਦੀਨ ਵੀ ਕੁਝ ਸਮੇਂ ਲਈ ਦਿੱਲੀ ਆਏ ਜੋ ਆਪਣੇ ਪੁਰਾਣੇ ਤੇ ਪ੍ਰਸਿੱਧ ਮੁਰੀਦ ਖ਼੍ਵਾਜਾ ਕੁਤਬੁਦੀਨ ਬਖ਼ਤਿਯਾਰ ਕਾਕੀ ਦਾ ਬਹੁਤ ਸ਼ਰਧਾਲੂ ਸੀ; ਸ਼ਾਇਦ ਉਹ ਚਾਹੁੰਦਾ ਸੀ ਕਿ ਰਾਜਧਾਨੀ ਖ਼੍ਵਾਜਾ ਮੁਈਨੁਦੀਨ ਤੇ ਖ਼੍ਵਾਜਾ ਕੁਤਬੁਦੀਨ ਦੋਹਾਂ ਦੇ ਧੰਰਮ ਦੇ ਉਚਤਮ ਤੇ ਮਹਾਨ ਸਿਤਾਰਿਆਂ ਨਾਲ ਰੋਸ਼ਨ ਰਹੇ। ਪਰੰਤੂ ਖ਼੍ਵਾਜਾ ਮੁਈਨੁਦੀਨ ਚਿਸ਼ਤੀ ਬਹੁਤਾ ਚਿਰ ਆਪਣੇ ਅਜਮੇਰੀ ਮੁਰੀਦਾਂ ਤੇ ਅਨੁਯਾਈਆਂ ਨੂੰ ਨਿਰਾਸ ਰੱਖਣਾ ਨਹੀਂ ਸਨ ਚਾਹੁੰਦੇ। ਇਸ ਲਈ ਉਨ੍ਹਾਂ ਵਾਪਸ ਅਜਮੇਰ ਜਾਣਾ ਵੀ ਉਚਿਤ ਸਮਝਿਆ। ਖ਼੍ਵਾਜਾ ਕੁਤਬੁਦੀਨ ਬਖ਼ਤਿਯਾਰ ਕਾਕੀ ਦੀ ਸ਼ਰਧਾ ਤੇ ਪ੍ਰੀਤੀ ਆਪਣੇ ਪਿਆਰੇ ਮੁਰਸ਼ਿਦ ਨਾਲ ਇਨੀ ਡੂੰਘੀ ਤੇ ਤੀਬਰ ਸੀ, ਕਿ ਉਨ੍ਹਾਂ ਵੀ ਖ਼੍ਵਾਜਾ ਮੁਈਨੁਦੀਨ ਚਿਸ਼ਤੀ ਦੇ ਨਾਲ ਹੀ ਦਿੱਲੀ ਛੱਡ ਕੇ ਅਜਮੇਰ ਜਾਣ ਦਾ ਇਰਾਦਾ ਧਾਰ ਲਿਆ, ਪਰੰਤੂ ਦਿੱਲੀ ਦੇ ਲੋਕ ਅਤੇ ਸੁਲਤਾਨ ਕੁਤਬੁਦੀਨ ਦੋਹਾਂ ਮਹਾਨ ਵਿਅਕਤੀਆਂ ਨੂੰ ਦਿੱਲੀ ਤੋਂ ਜਾਣ ਨਹੀਂ ਦੇਣਾ ਚਾਹੁੰਦੇ ਸਨ। ਉਨ੍ਹਾਂ ਦੇ ਕਹਿਣ ਪੁਰ ਅਖੀਰ ਖ਼੍ਵਾਜਾ ਮੁਈਨੂਦੀਨ ਨੇ ਖ਼੍ਵਾਜਾ ਬਖਤਿਯਾਰ ਕਾਕੀ ਨੂੰ ਪਿਛੇ ਦਿੱਲੀ ਹੀ ਰਹਿਣ ਲਈ ਆਦੇਸ਼ ਦਿਤਾ। ਹਜ਼ਰਤ ਕਾਕੀ ਦੇ ਵਡੇ ਮਾਨ ਤੇ ਸਤਿਕਾਰ ਵਜੋਂ ਸੁਲਤਾਨ ਕੁਤਬੁਦੀਨ ਦੇ ਜਾ-ਨਸ਼ੀਨ ਸੁਲਤਾਨ ਇਲਤਮਿਸ਼ ਨੇ ਦਿੱਲੀ ਦੇ ਨੇੜੇ ਮਹਿਰੌਲੀ ਵਿਖੇ ਖ਼੍ਵਾਜਾ ਕੁਤਬੁਦੀਨ ਦੇ ਨਾਮ ਉਪਰ ਪ੍ਰਸਿੱਧ ਕੁਤਬਮੀਨਾਰ ਬਣਵਾਇਆ।

ਸ਼ੇਖ਼ ਫ਼ਰੀਦ ਖ਼੍ਵਾਜਾ ਕੁਤਬੁਦੀਨ ਬਖਤਿਯਾਰ ਕਾਕੀ ਦੇ ਸ਼ਿਰੋਮਣੀ ਮੁਰੀਦ ਬਣੇ। ਉਸ ਸਮੇਂ ਉਹ ਮੁਲਤਾਨ ਵਿਖੇ ਬੜੀ ਕਰੜੀ ਤਪੱਸਿਆ ਤੇ ਬੰਦਗੀ ਕਰ ਰਹੇ ਸਨ, ਜਦ ਹਜ਼ਰਤ ਬਖ਼ਤਿਯਾਰ ਜੀ ਵੀ ਉਥੇ ਹੀ ਸਨ। ਖ਼੍ਵਾਜਾ

ਕੁਤਬੁਦੀਨ ਉਦੋਂ ਆਪਣੇ ਮੱਧ ਏਸ਼ੀਆਈ ਵਤਨ ਨੂੰ ਮੰਗੋਲਾਂ ਦੇ ਹਮਲੇ ਕਰਕੇ ਛੱਡ ਆਏ ਸਨ ਤੇ ਮੁਲਤਾਨ ਠਹਿਰੇ ਹੋਏ ਸਨ । (ਖ੍ਵਾਜਾ ਕੁਤਬੁਦੀਨ ਬਖਤਿਯਾਰ ਕਾਕੀ ਦੇ ਮੁਲਤਾਨ ਵਿਖੇ ਠਹਿਰਨ ਨੂੰ ਉਥੋਂ ਦੇ ਸੂਫ਼ੀ ਦਰਵੇਸ਼ਾਂ ਨੇ ਚੰਗਾ ਨਾ ਜਾਣਿਆ, ਜਿਸ ਕਰਕੇ ਖ੍ਵਾਜਾ ਸਾਹਿਬ ਜਲਦੀ ਹੀ ਉਥੋਂ ਚਲੇ ਗਏ) ।

ਮੁਲਤਾਨ ਦੀ ਇਕ ਮਸਜਿਦ ਵਿਚ ਜਦ ਖ੍ਵਾਜਾ ਬਖਤਿਯਾਰ ਕਾਕੀ ਨੇ ਸ਼ੇਖ ਫਰੀਦ ਨੂੰ ਬੰਦਗੀ, ਤਪੱਸਿਆ ਕਰਦਿਆਂ ਤੇ ਲਗਾਤਾਰ ਰੋਜ਼ੇ ਰਖਦਿਆਂ ਅਤੇ ਉਹਨਾਂ ਦੇ ਚਿਹਰੇ ਤੋਂ ਪ੍ਰਤਿਭਾ ਤੇ ਰੱਬੀ ਨੂਰ ਦਾ ਝੌਲਾ ਪੈਂਦਾ ਵੇਖਿਆ ਤਾਂ ਉਹਨਾਂ ਪਾਸੋਂ ਪੁਛਿਆ : 'ਤੂੰ ਇਹ ਕੀ ਪੜ੍ਹ ਰਿਹਾ ਹੈਂ ?' ਸ਼ੇਖ਼ ਫਰੀਦ ਨੇ ਕਿਹਾ 'ਨਾਫ਼ੇ' (ਇਸਲਾਮ ਦੀ ਇਕ ਪ੍ਰਸਿੱਧ ਅਧਿਆਤ੍ਮਿਕ ਵਿਧਾਨ ਦੀ ਪੁਸਤਕ) ਤਾਂ ਉਨ੍ਹਾਂ ਸੁਭਾਵਕ ਹੀ ਪਰ ਸਲੇਸ਼ ਦੁਆਰਾ ਕਿਹਾ, 'ਭਈ, ਤੈਨੂੰ ਇਸ ਤੋਂ ਬਹੁਤ ਨਫ਼ਾ ਹੋਵੇਗਾ ।' (ਇਸ ਪੁਰ ਸ਼ੇਖ਼ ਫਰੀਦ ਨੇ ਕਿਹਾ, ਹਜ਼ਰਤ, ਮੈਨੂੰ ਤਾਂ ਨਫ਼ਾ ਆਪ ਦੇ ਦੀਦਾਰ ਤੋਂ ਹੀ ਮਿਲ ਗਿਆ ਹੈ—ਬਸ ਤੁਹਾਡੀ ਮੇਹਰ ਦੀ ਨਜ਼ਰ ਚਾਹੀਦੀ ਹੈ) ਇਹ ਘਟਨਾ ਸ਼ੇਖ ਫਰੀਦ ਦੀ ਭਵਿਖ ਵਿਚ ਪ੍ਰਾਪਤ ਹੋਣ ਵਾਲੀ ਪ੍ਰਸਿੱਧੀ ਦੀ ਪੇਸ਼ੀਨਗੋਈ ਸੀ । ਜਿੰਨਾਂ ਚਿਰ ਖ੍ਵਾਜਾ ਬਖਤਿਯਾਰ ਕਾਕੀ ਮੁਲਤਾਨ ਰਹੇ, ਸ਼ੇਖ ਫਰੀਦ ਨੇ ਉਨ੍ਹਾਂ ਲਈ ਇਨਾਂ ਪਿਆਰ, ਇਨੀ ਸ਼ਰਧਾ ਤੇ ਅਨੰਨ ਭਗਤੀ ਦਾ ਪ੍ਰਗਟਾਵਾ ਕੀਤਾ ਕਿ ਮੁਲਤਾਨ ਤੋਂ ਦਿੱਲੀ ਜਾਣ ਲਗਿਆਂ ਹਜ਼ਰਤ ਕਾਦੀ ਨੇ ਫਰੀਦ ਨੂੰ ਕਿਹਾ, 'ਤੂੰ ਆਪਣੀ ਵਿਦਿਆ ਪ੍ਰਾਪਤੀ ਪਿਛੋਂ ਦਿੱਲੀ ਮੇਰੇ ਪਾਸ ਆ ਜਾਵੀਂ ।'

ਸ਼ੇਖ ਫਰੀਦ ਨੇ ਮੁਰਸ਼ਿਦ ਦੇ ਇਸ ਆਦੇਸ਼ ਦੀ ਪੂਰੀ ਤਰ੍ਹਾਂ ਪਾਲਣਾ ਕੀਤੀ ਅਤੇ ਖ੍ਵਾਜਾ ਦੇ ਜਾਣ ਪਿਛੋਂ ਪੰਜ ਸਾਲ ਤਕ ਵਿਦਿਆ ਦੀਆਂ ਵਖ-ਵਖ ਸ਼ਾਖ਼ਾਵਾਂ ਵਿਚ ਵੱਡੀ ਨਿਪੁੰਨਤਾ ਪ੍ਰਾਪਤ ਕਰਦੇ ਰਹੇ । ਇਸ ਤੋਂ ਪਿਛੋਂ ਉਹ ਦਿੱਲੀ ਲਈ ਨਿਕਲ ਟੁਰੇ, ਜਿਥੇ ਜਾ ਕੇ ਉਨ੍ਹਾਂ ਆਪਣੇ ਮਹਾਨ ਮੁਰਸ਼ਿਦ ਖ੍ਵਾਜਾ ਕੁਤਬੁਦੀਨ ਬਖਤਿਯਾਰ ਕਾਕੀ ਦੇ ਚਰਣ ਪਰਸਣ ਦਾ ਮਾਨ ਪ੍ਰਾਪਤ ਕੀਤਾ । ਖ੍ਵਾਜਾ ਸਾਹਿਬ ਦੇ ਨਿਵਾਸ ਅਸਥਾਨ ਦੇ ਨੇੜੇ ਹੀ ਫਰੀਦ ਲਈ ਇਕ ਥਾਂ ਨਿਸਚਿਤ ਕਰ ਦਿੱਤੀ ਗਈ ਜਿਥੇ ਉਹ ਕਰੜੀ ਬੰਦਗੀ ਤੇ ਰਿਆਜ਼ਤ ਵਿਚ

ਰੁਝ ਗਏ। ਹਫਤੇ ਵਿਚ ਇਕ ਵਾਰ ਉਹ ਆਪਣੇ ਮੁਰਸ਼ਿਦ ਦੀ ਪ੍ਰਕਾਸ਼ਮਈ ਹਜ਼ੂਰੀ ਵਿਚ ਆਉਂਦੇ। ਪਿਛੋਂ ਫਰੀਦ ਜੀ ਕਈ ਸਾਲ ਤਕ ਹਾਂਸੀ ਵਿਖੇ ਲੋਕਾਂ ਵਿਚ ਸੂਫ਼ੀ ਸਿਧਾਂਤਾਂ ਦੀ ਪਵਿਤ੍ਰਤਾ ਦਾ ਪ੍ਰਚਾਰ ਕਰਦੇ ਰਹੇ ਤੇ ਉਨ੍ਹਾਂ ਨੂੰ ਉਤਮ ਤੇ ਸ੍ਰੇਸ਼ਟ ਸਿਖਿਆ ਦਿੰਦੇ ਰਹੇ। ਉਥੇ ਇਕ ਵੱਡਾ ਸੂਫ਼ੀ ਕੇਂਦਰ ਸਥਾਪਤ ਹੋ ਗਿਆ ਜਿਸ ਦੀਆਂ ਰਵਾਇਤਾਂ ਅਜ ਤਕ ਕਾਇਮ ਹਨ।

ਇਸ ਸਮੇਂ ਵਿਚ ਫਰੀਦ ਜੀ ਆਪਣੇ ਮੁਰਸ਼ਿਦ ਦੀ ਦੇਖ ਰੇਖ ਤੇ ਨਿਗਰਾਨੀ ਹੇਠ ਆਪਣੀ ਸੂਫ਼ੀ ਮੰਤਵ ਦੀ ਭਾਲ ਤੇ ਪ੍ਰਾਪਤੀ ਲਈ ਕਰਮਸ਼ੀਲ ਰਹੇ। ਚਿਸ਼ਤੀ ਰਵਾਇਤਾਂ ਅਨੁਸਾਰ ਇਸ ਦਾ ਭਾਵ ਨਿਰੰਤਰ ਨਮਾਜ਼ ਪੜ੍ਹਨ ਤੇ ਲਗਾਤਾਰ ਰੋਜ਼ੇ ਰਖਣ ਦਾ ਜੀਵਨ ਬਤੀਤ ਕਰਨਾ ਸੀ ਤਾਂ ਜੋ ਸਰੀਰਕ ਲਾਲਸਾ ਨੂੰ ਮਾਰ ਕੇ ਰੂਹ ਦਾ ਪ੍ਰਕਾਸ਼ ਪ੍ਰਾਪਤ ਹੋਵੇ। ਇਸ ਕਰੜੀ ਰਿਆਜ਼ਤ ਵਿਚ ਚਿਲ੍ਹਾ-ਏ-ਮਾਕੂਸ ਵੀ ਸ਼ਾਮਲ ਸੀ, ਜਿਸ ਅਨੁਸਾਰ ਬੰਦਗੀ ਕਰਨ ਵਾਲੇ ਨੂੰ ਚਾਲੀ ਦਿਨ ਪੁੱਠਾ ਲਟਕ ਕੇ ਰੱਬ ਦੀ ਬੰਦਗੀ ਕਰਨੀ ਹੁੰਦੀ ਹੈ। ਅਜੇਹੀ ਮੁਸ਼ੱਕਤ ਤੇ ਘਾਲਣਾ ਸੂਫ਼ੀ ਮੁਰਸ਼ਿਦ ਕੇਵਲ ਕਿਸੇ ਚੋਣਵੇਂ ਅਨੁਯਾਈ ਲਈ ਨਿਸ਼ਚਿਤ ਕਰਦੇ ਰਹੇ ਹਨ। ਅਜੇਹੀ ਘਾਲਣਾ ਦੇ ਸਫਲ ਅੰਤ ਉਪਰ ਸੱਚ ਦੀ ਭਾਲ ਕਰਨ ਵਾਲੇ ਸੂਫ਼ੀ ਜਿਗਿਆਸੂ ਨੂੰ 'ਕੁਤਬ' ਦੀ ਉਚੀ ਉਪਾਧੀ ਦਿੱਤੀ ਜਾਂਦੀ ਹੈ। ਅਜੇਹੀ ਰਿਆਜ਼ਤ ਜਾਂ ਬੰਦਗੀ ਕਿਸੇ ਨਿਵੇਕਲੀ ਥਾਂ ਤੇ ਕੀਤੀ ਜਾਂਦੀ ਹੈ। ਫਰੀਦ ਜੀ ਨੇ ਇਸ ਕੰਮ ਲਈ ਇਕ ਖੂਹ ਚੁਣਿਆ ਜਿਸ ਵਿਚ ਉਹਨਾਂ ਨੂੰ ਚਾਲੀ ਦਿਨਾਂ ਲਈ ਹਰ ਸਵੇਰੇ ਪੁੱਠਾ ਲਟਕਾ ਦਿੱਤਾ ਜਾਂਦਾ। ਇਸ ਸਮੇਂ ਵਿਚ ਉਹਨਾਂ ਨੂੰ ਦਿਨ ਵੇਲੇ ਰੋਜ਼ਾ ਰਖਣਾ ਆਵੱਸ਼ਕ ਹੁੰਦਾ ਸੀ— ਜ਼ਾਹਿਰ ਹੈ, ਕਿ ਰਾਤ ਵੇਲੇ ਵੀ ਅਜੇਹਾ ਵਿਅਕਤੀ ਬਹੁਤਾ ਕੁਝ ਨਹੀਂ ਖਾ ਸਕੇਗਾ। ਇਸ ਕਰੜੀ ਰਿਆਜ਼ਤ ਲਈ ਬੜੇ ਹੱਠ, ਦ੍ਰਿੜ੍ਹ ਵਿਸ਼ਵਾਸ ਤੇ ਮਨ ਦੀਆਂ ਕਾਮਨਾਵਾਂ ਨੂੰ ਮਾਰਨ ਦੀ ਲੋੜ ਹੁੰਦੀ ਹੈ। ਭਾਰਤੀ ਯੋਗੀਆਂ ਵਿਚ ਅਜੇਹੀ ਕਰੜੀ ਤਪੱਸਿਆ ਤਾਂ ਆਮ ਵੇਖੀ ਜਾਂਦੀ ਰਹੀ ਹੈ।

ਇਉਂ ਜਾਪਦਾ ਹੈ, ਕਿ ਖ੍ਵਾਜਾ ਮੁਈਨੁੱਦੀਨ ਤੇ ਖ੍ਵਾਜਾ ਬਖਤਿਯਾਰ ਕਾਕੀ- ਦੋਹਾਂ ਨੇ, ਫਰੀਦ ਜੀ ਨੂੰ ਅਜੇਹੀ ਕਰੜੀ ਤਪੱਸਿਆ ਕਰਦਿਆਂ ਵੇਖਿਆ ਸੀ ਅਤੇ ਉਹਨਾਂ ਦੇ ਨੇਮ ਤੇ ਅੰਤ੍ਰੀਵ ਪ੍ਰਕਾਸ਼ ਨੂੰ ਭਾਂਪ ਲਿਆ ਸੀ, ਜਿਸ ਨਾਲ

ਉਹਨਾਂ ਦਾ ਮਨ ਤੇ ਆਤਮਾ ਨੂਰੋ ਨੂਰ ਗਏ ਸਨ।

'ਸਿਯੁਰੁਲਅਕਤਾਬ' ਵਿਚ ਇਸ ਬਾਰੇ ਇਸ ਪ੍ਰਕਾਰ ਸੰਕੇਤ ਆਉਂਦਾ ਹੈ ਕਿ ਖ੍ਵਾਜਾ ਮੁਈਨੁੱਦੀਨ ਨੇ ਸ਼ੇਖ਼ ਫਰੀਦ ਨੂੰ ਅਜੇਹੀ ਤਪੱਸਿਆ ਕਰਦਿਆਂ ਵੇਖਕੇ ਅਮਰ ਸ਼ਬਦਾਂ ਵਿਚ ਕਿਹਾ ਸੀ :—

"ਕਹਿੰਦੇ ਹਨ, ਜਦ ਪ੍ਰਕਾਸ਼ਮਈ ਰੂਹਾਂ ਦੇ ਬਾਦਸ਼ਾਹ ਹਜ਼ਰਤ ਖ੍ਵਾਜਾ ਮੁਈਨੁੱਦੀਨ ਚਿਸਤੀ ਸਿਜਜ਼ੀ (ਰੱਬ ਉਸ ਦੇ ਭੇਦ ਨੂੰ ਪਵਿਤ੍ਰ ਰਖੇ) ਅਜਮੇਰ ਤੋਂ ਦਿਲੀ ਆਏ, ਤਾਂ ਮਹਾਨ ਕੁਤਬ (ਖ੍ਵਾਜਾ ਕੁਤਬੁੱਦੀਨ ਬਖਤਿਯਾਰ ਕਾਕੀ) ਨੇ ਆਪਣੇ ਮੁਰੀਦਾਂ ਨੂੰ ਉਹਨਾਂ ਦੀ ਹਜ਼ੂਰੀ ਵਿਚ ਪੇਸ਼ ਕੀਤਾ। ਹਰ ਇਕ ਨੂੰ ਆਪਣੀ ਵਿਤ ਅਨੁਸਾਰ ਬਖਸ਼ਿਸ਼ ਮਿਲੀ। ਉਸ ਪਿਛੋਂ ਆਰਿਫ਼ਾਂ ਦੇ ਬਾਦਸ਼ਾਹ (ਖ੍ਵਾਜਾ ਮੁਈਨੁੱਦੀਨ ਚਿਸ਼ਤੀ)ਨੇ ਬਖਤਿਯਾਰਕਾਕੀ ਪਾਸੋਂ ਪੁਛਿਆ'ਤੇਰਾ ਕੋਈ ਮੁਰੀਦ ਰਹਿ ਤਾਂ ਨਹੀਂ ਗਿਆ ?'ਉਨ੍ਹਾਂ ਨੇ ਕਿਹਾ,'ਇਕ ਮਸਊਦ ਨਾਮ ਦਾ ਫ਼ਕੀਰ ਚਿਲ੍ਹਾ ਕਟ ਰਿਹਾ ਹੈ ਤੇ ਆ ਨਹੀਂ ਸਕਦਾ—ਬਸ ਉਹੋ ਰਹਿੰਦਾ ਹੈ।'ਸੁਲਤਾਨੁਲ ਆਰਫ਼ੀਨ ਨੇ ਕਿਹਾ, 'ਤਾਂ ਚਲੋ—ਉਸ ਨੂੰ ਵੇਖੀਏ।' ਇਹ ਦੋਵੇਂ ਮਹਾਨ ਸੂਫੀ ਸੰਤ ਅਧਿਆਤਮਕ ਕਰਨੀ ਦੇ ਬਾਦਸ਼ਾਹ ਫ਼ਰੀਦ ਦੀ ਨਿਵੇਕਲੀ ਤਪ-ਕੋਠੜੀ ਵਿਚ ਆਏ। ਜਦ ਦਰਵਾਜ਼ਾ ਖੋਲਿਆ ਤਾਂ ਵੇਖਿਆ ਕਿ ਸ਼ੇਖ਼ ਫ਼ਰੀਦ ਤਪ ਤੇ ਬੰਦਗੀ ਕਾਰਣ ਇਨਾਂ ਕਮਜ਼ੋਰ ਹੋ ਗਿਆ ਸੀ ਕਿ ਉਹ 'ਆਦਾਬ ਅਰਜ਼' ਕਰਨ ਲਈ ਝੁਕਣ ਯੋਗ ਵੀ ਨਹੀਂ ਸੀ। ਉਸਦੀਆਂ ਅੱਖਾਂ ਵਿਚ ਅਥਰੂ ਭਰ ਆਏ ਤੇ ਉਸ ਨੇ ਆਪਣਾ ਮਸਤਕ ਧਰਤੀ ਉਤੇ ਟੇਕ ਦਿਤਾ। ਜਦ ਸੁਲਤਾਨੁਲ ਆਰਫ਼ੀਨ ਨੇ ਇਹ ਵੇਖਕੇ ਫਰਮਾਇਆ, 'ਕੁਤਬੁੱਦੀਨ : ਤੂੰ ਹੋਰ ਕਿਨਾਂ ਚਿਰ ਇਸ ਵਿਚਾਰੀ ਰੂਹ ਨੂੰ ਅਜੇਹੀ ਕਰੜੀ ਰਿਆਜ਼ਤ ਅਤੇ ਬੰਦਗੀ ਦੀਆਂ ਮੁਸ਼ਕਤਾਂ ਕਰਵਾਉਂਦਾ ਰਹੇਗਾ ? ਆ ! ਇਸ ਪੁਰ ਰਬੀ ਰਹਿਮਤਾਂ ਦੀ ਬਰਖਾ ਕਰੀਏ।' ਫਿਰ ਦੋਹਾਂ ਨੇ ਫ਼ਰੀਦ ਨੂੰ ਦੋਹਾਂ ਬਾਹਾਂ ਤੋਂ ਫੜਕੇ ਉਠਾਇਆ ਅਤੇ ਸੁਲਤਾਨੁਅਲਾਫ਼ੀਨ ਨੇ ਮੂੰਹ ਪਿਛਾਂਹ ਵਲ ਫੇਰ ਕੇ ਦੁਆ ਕੀਤੀ 'ਹੇ ਉਚੀਆਂ ਸ਼ਾਨਾਂ ਵਾਲੇ ਅਲਾਹ।' ਫ਼ਰੀਦ ਬੇਚਾਰੇ ਦੀ ਬੰਦਗੀ ਕਬੂਲ ਫਰਮਾਓ ਅਤੇ ਇਸ ਉਪਰ ਉਚੱਤਮ ਫ਼ਕੀਰੀ ਦੀ ਬਖਸ਼ਿਸ਼ ਕਰੋ ! ਗ਼ੈਬ ਤੋਂ ਆਵਾਜ਼ ਆਈ "ਮੈਂ ਫ਼ਰੀਦ ਨੂੰ ਪਰਵਾਨ ਕੀਤਾ—ਫ਼ਰੀਦ ਮਕਬੂਲ ਹੋਇਆ। ਸਾਰੀ ਮਾਨਵ

ਜਾਤੀ ਵਿਚ ਫ਼ਰੀਦ ਬੇਮਿਸਾਲ ਤੇ ਲਾਸਾਨੀ ਹੋਵੇਗਾ। ਇਸ ਦੇ ਨਾਲ ਦਾ ਹੋਰ ਕੋਈ ਵਿਰਲਾ ਹੀ ਹੋਵੇਗਾ।' ਇਹ ਗ਼ੈਬੀ ਆਵਾਜ਼ ਸੁਣਦੇ ਸਾਰ ਫ਼ਰੀਦ ਤੇ ਮਸਤੀ ਛਾ ਗਈ। ਜਦ ਖ਼੍ਵਾਜਾ ਕੁਤਬੁਦੀਨ ਨੇ ਇਹ ਹਾਲਤ ਵੇਖੀ ਤਾਂ ਉਹਨਾਂ ਨੇ ਫ਼ਰੀਦ ਦੇ ਕੰਮ ਵਿਚ 'ਇਸਮਿ-ਆਜ਼ਮ' (ਰੱਬ ਦਾ ਮਹਾਨ ਪਵਿੱਤਰ ਨਾਮ) ਦਿੱਤਾ ਜਿਹੜਾ ਉਹਨਾਂ ਨੂੰ ਚਿਸ਼ਤੀ ਸੂਫ਼ੀਆਂ ਦੇ ਮੁਖਾਰਬਿੰਦ ਤੋਂ ਮਿਲਿਆ ਸੀ। ਉਸੇ ਵੇਲੇ ਫ਼ਰੀਦ ਦੇ ਕਪਾਟ ਖੁਲ੍ਹ ਗਏ। ਉਸ ਦਾ ਹਿਰਦਾ ਰੱਬੀ ਨੂਰ ਨਾਲ ਰੋਸ਼ਨ ਹੋ ਗਿਆ ਅਤੇ ਫ਼ਰੀਦ ਤੇ ਰਬ ਦੇ ਵਿਚਕਾਰ ਕੋਈ ਪਰਦਾ ਹਾਇਲ ਨਾ ਰਿਹਾ।

''ਫਿਰ ਸੁਲਤਾਨੁਅਲਾਰਫ਼ੀਨ ਨੇ ਫ਼ਰੀਦ ਨੂੰ ਵਿਸ਼ੇਸ਼ ਖਲਅਤ (ਸਰੋਪਾ) ਬਖ਼ਸ਼ੀ ਅਤੇ ਖ਼੍ਵਾਜਾ ਕੁਤਬੁੱਦੀਨ ਨੇ ਉਸ ਨੂੰ ਆਪਣੀ ਵਿਸ਼ੇਸ਼ ਦਸਤਾਰ, ਰੇਸ਼ਮੀ ਚਾਦਰ ਤੇ ਉਤਰਾਧਿਕਾਰੀ ਹੋਣ ਦੀਆਂ ਦੂਜੀਆਂ ਵਸਤਾਂ ਬਖਸ਼ੀਆਂ। ਉਸ ਅਵਸਰ ਤੇ ਇਕ ਸ਼ਾਇਰ ਨੇ ਇਸ ਪ੍ਰਕਾਰ ਆਪਣੇ ਭਾਵ ਪ੍ਰਗਟਾਏ :—

'ਫ਼ਰੀਦ ਨੂੰ ਦੋ ਮਹਾਨ ਸੂਫ਼ੀ ਦਰਵੇਸ਼ਾਂ ਤੋਂ ਬਰਕਤਾਂ ਮਿਲੀਆਂ,
ਦੁਨੀਆਂ ਦੇ ਇਹਨਾਂ ਬਾਦਸ਼ਾਹਾਂ ਤੋਂ ਉਸਨੂੰ ਸ਼ਾਹੀ ਮਰਤਬਾ ਮਿਲਿਆ,

ਫੇਰ ਸੁਲਤਾਨੁਲਆਰਫ਼ੀਨ ਖਵਾਜਾਮੁਈਨੁਦੀਨ ਚਿਸ਼ਤੀ ਨੇ ਫਰਮਾਇਆ :

'ਮੇਰੇ ਦੋਸਤ ਕੁਤਬੁੱਦੀਨ ਤੂੰ ਅਜੇਹਾ ਸ਼ਾਹਬਾਜ਼ ਜਾਲ ਵਿਚ ਫਸਾਇਆ ਹੈ
ਜਿਸ ਦਾ ਆਲ੍ਹਣਾ 'ਸਦਰਤੁਲ ਮੁਨਤਹਾ' (ਬਹਿਸ਼ਤੀ ਰੁਖ) ਤੋਂ ਥਲੇ ਨਹੀਂ ਹੋਵੇਗਾ।

# ਮੰਗੋਲਾਂ ਦੇ ਹਮਲੇ

ਈਰਾਨ ਦੇ ਇਤਿਹਾਸ ਵਿਚ ਬਾਰ੍ਹਵੀਂ ਸਦੀ ਨੇ ਤੁਰਕਿਸਤਾਨੀ ਮੰਗੋਲਾਂ ਅਥਵਾ ਤਾਤਾਰੀਆਂ ਦੇ ਲਗਾਤਾਰ ਹਮਲੇ ਵੇਖੇ। ਮੰਗੋਲ ਮੁਸਲਮਾਨੀ ਮੁਲਕਾਂ ਉਤੇ ਟਿਡੀ ਦਲ ਵਾਂਗ ਟੁੱਟ ਪਏ, ਜਿਥੇ ਕਈ ਸਦੀਆਂ ਤੋਂ ਸਭਿਅਤਾ ਪਰਵਾਨ ਚੜ੍ਹ ਰਹੀ ਸੀ ਅਤੇ ਵਡੇ ਵਡੇ ਸ਼ਹਿਰ ਉਸਰ ਚੁਕੇ ਸਨ। ਇਹ ਤਾਤਾਰੀ ਕਬੀਲੇ, ਜਿਹੜੇ ਹਾਲੀ ਤਕ ਮੁਸਲਮਾਨ ਨਹੀਂ ਬਣੇ ਸਨ, ਤੁਰਕਿਸਤਾਨ, ਈਰਾਨ ਆਦਿ ਦੀ ਮਹਾਨ ਦੌਲਤ ਦੇ ਲਾਲਚ ਵਿਚ ਅਤੇ ਲੁੱਟ ਮਾਰ ਦੀ ਨੀਯਤ ਨਾਲ ਲਸ਼ਕਰਾਂ ਦੇ ਲਸ਼ਕਰ ਲੈ ਕੇ ਚੜ੍ਹ ਆਏ। ਉਹ ਗ਼ਜ਼ਨੀ, ਹਿਰਾਤ ਤਕ ਜਾ ਧਸੇ ਅਤੇ ਉਨ੍ਹਾਂ ਉਥੋਂ ਦੇ ਵਸਨੀਕਾਂ ਨੂੰ ਪਰਾਧੀਨ ਹੋਣ ਜਾਂ ਦੇਸ ਛੱਡ ਜਾਣ ਲਈ ਮਜਬੂਰ ਕਰ ਦਿਤਾ। ਖ਼ੂਬ ਲੁਟਮਾਰ ਕੀਤੀ ਅਤੇ ਮਰਦਾਂ ਔਰਤਾਂ ਨੂੰ ਬੜੀ ਬੇਰਹਿਮੀ ਨਾਲ ਜਾਂ ਤਾਂ ਕਤਲ ਕਰ ਦਿੱਤਾ ਜਾਂ ਉਨ੍ਹਾਂ ਨੂੰ ਕੈਦੀ ਬਣਾ ਲਿਆ ਗਿਆ। ਸਾਈਕਸ ਨੇ 'ਹਿਸਟਰੀ ਆਫ਼ ਪਰਸ਼ੀਆ' ਵਿਚ ਮੰਗੋਲਾਂ ਦੇ ਇਨ੍ਹਾਂ ਸੌ ਸਾਲਾਂ ਹਮਲਿਆਂ ਨੂੰ ਇਕ ਵਡਾ ਤੂਫ਼ਾਨ ਭੈਜਲ ਆਖਿਆ ਹੈ। ਇਨ੍ਹਾਂ ਹਮਲਿਆਂ ਨੇ ਤੁਰਕਿਸਤਾਨ ਤੋਂ ਲੈ ਕੇ ਈਰਾਨ ਬਗਦਾਦ ਤਕ ਸਾਰੇ ਮੁਲਕ ਤਬਾਹ ਬਰਬਾਦ ਕਰ ਦਿਤੇ। ਅਜੇਹੀ ਤਬਾਹੀ ਜਾਂ ਬਰਬਾਦੀ ਲਈ

ਅਜੇਹੇ ਸ਼ਬਦ ਹੀ ਠੀਕ ਢੁਕਦੇ ਹਨ। ਇਨ੍ਹਾਂ ਵਹਿਸ਼ੀ ਕਬੀਲਿਆਂ ਨੇ ਇਸਲਾਮੀ ਦੁਨੀਆਂ ਦੀ ਸਭਿਅਤਾ ਤਬਾਹ ਕਰ ਦਿਤੀ ਅਤੇ ਸਾਰੇ ਮੁਲਕਾਂ ਨੂੰ ਉਜਾੜ ਕੇ ਖ਼ਾਕ ਸਿਆਹ ਕਰ ਦਿਤਾ। ਅਖੀਰ ਉਨ੍ਹਾਂ ਨੇ ਮਹਾਨ ਇਸਲਾਮੀ ਕੇਂਦਰ ਅਰਥਾਤ ਬਗ਼ਦਾਦ ਨੂੰ ਵੀ ਮਾਰ ਲਿਆ ਅਤੇ ਅੰਤਲੇ ਅੱਬਾਸੀ ਖ਼ਲੀਫਾ ਮੁਸਤਾਸਿਮਬਿਲਾ ਨੂੰ ਕਤਲ ਕਰ ਦਿੱਤਾ। ਇਨ੍ਹਾਂ ਘਟਨਾਵਾਂ ਦੀ ਕਾਲ/ਨਿਸਚਿਤ ਕਰਨ ਵਿਚ ਫ਼ਾਰਸੀ ਵਿਚ ਲਿਖਣ ਵਾਲੇ ਇਤਿਹਾਸਕਾਰਾਂ ਨੇ ਬਹੁਤ ਕੁਝ ਰਲਾ ਮਿਲਾ ਦਿਤਾ ਹੈ। ਉਨ੍ਹਾਂ ਨੇ ਇਨ੍ਹਾਂ ਹਮਲਿਆਂ ਦਾ ਵੇਰਵਾ ਬਾਰ੍ਹਵੀਂ ਸਦੀ ਤੋਂ ਲੈਕੇ ਚੰਗੇਜ਼ ਖਾਂ ਤਕ ਵਿਸਤਾਰ ਪੂਰਵਕ ਦਿਤਾ ਹੈ। ਇਨ੍ਹਾਂ ਮੰਗੋਲਾਂ ਦਾ ਸਭ ਤੋਂ ਵੱਡਾ ਨੇਤਾ ਚੰਗੇਜ਼ ਖਾਂ ਸੀ ਜੋ 1162 ਈ: ਵਿਚ ਜਨਮਿਆਂ ਤੇ 1175 ਵਿਚ ਕਬੀਲੇ ਦਾ ਸਰਦਾਰ ਬਣ ਗਿਆ ਤੇ ਆਪਣੀ ਮੌਤ (1227 ਈ:) ਦੇ ਅੰਤਲੇ ਦਿਨ੍ਹਾਂ ਤਕ ਲੁਟ ਮਾਰ ਕਰਦਾ ਰਿਹਾ ਤੇ ਤਬਾਹੀ ਬਰਬਾਦੀ ਮਚਾਂਦਾ ਰਿਹਾ। ਮੰਗੋਲਾਂ ਦੀ ਜ਼ਬਾਨ ਵਿਚ ਲਸ਼ਕਰ ਜਾਂ ਫ਼ੌਜ ਲਈ ਸੰਗਿਆ "ਉਰਦੂ" ਹੈ। ਇਹ ਸੰਗਿਆ ਭਾਰਤ ਵਿਚ ਤਾਂ ਉਸ ਜਬਾਨ ਦਾ ਨਾਮ ਬਾਣੀ ਜੋ ਮੁਗਲਾਂ ਦੇ ਸਮੇਂ ਇਥੇ ਪ੍ਰਚਲਿਤ ਹੋਈ। ਅੰਗਰੇਜ਼ੀ ਵਿਚ ਇਸ ਦਾ ਰੂਪ 'ਹੋਰਡ' ਬਣਿਆ ਜਿਸ ਦਾ ਭਾਵਾਰਥ ਹੈ ਵਹਿਸ਼ੀਆਂ ਦੀ ਵਹੀਰ।

ਸ਼ੇਖ ਫ਼ਰੀਦ ਦੇ ਜੀਵਨ ਸਮੇਂ (1173-1265 ਈ:) ਦੀ ਪ੍ਰਿਸ਼ਟ ਭੂਮੀ ਉਸ ਵੇਲੇ ਦੇ ਸਮੁਚੀ ਮੁਸਲਮਾਨੀ ਜਗਤ ਦੀ ਤਬਾਹੀ ਦੇ ਅਜੇਹੇ ਦੁਖਾਂਤ-ਕਾਂਡ ਨਾਲ ਲਹੂ-ਰੱਤੀ ਦਿਸਦੀ ਹੈ। ਇਹ ਭਾਵ ਪ੍ਰਸਿੱਧ ਫ਼ਾਰਸੀ ਦੇ ਸ਼ਾਇਰ ਸ਼ੇਖ ਸਾਅਦੀ ਦੇ ਹਿਰਦ-ਵੇਧਕ ਮਰਸੀਏ ਵਿਚ ਪ੍ਰਤੱਖ ਰੂਪਮਾਨ ਹੁੰਦੇ ਹਨ, ਜਿਸਨੇ ਉਸ ਵਿਚ ਬਗ਼ਦਾਦ ਉਪਰ ਮੰਗੋਲ ਹਮਲੇ ਦੇ ਪਰਿਣਾਮ ਵਜੋਂ ਅਮੀਰੁਲਮੋਮਨੀਨ ਖਲੀਫਾ ਮੁਸਤਾਸਿਮਬਿਲਾ ਦੇ ਕਤਲ ਦਾ ਹਾਲ ਵਰਨਣ ਕੀਤਾ ਹੈ। ਇਹ ਦੁਨੀਆਂ ਨੂੰ ਹਿਲਾ ਦੇਣ ਵਾਲਾ ਸਾਕਾ 656 ਹਿਜਰੀ ਮੁਤਾਬਿਕ 1258 ਈ: ਵਿਚ ਚੰਗੇਜ਼ ਦੇ ਪੋਤਰੇ ਹਲਾਕੂ ਖਾਂ ਕਰਕੇ ਹੋਇਆ, ਜਿਸ ਨੇ ਈਰਾਨੀ ਹੁਕਮਰਾਨਾਂ ਦੇ ਏਲਖ਼ਾਨੀ ਖ਼ਾਨਦਾਨ ਦੀ ਨੀਂਹ ਰਖੀ ਸੀ। ਇਹ ਹਮਲੇ ਮੁਸਲਮਾਨੀ ਦੁਨੀਆਂ ਉਤੇ ਸੌ ਸਾਲ ਤਕ ਹੁੰਦੇ ਰਹੇ ਤੇ ਇਨ੍ਹਾਂ ਨੇ ਸਭ ਤੋਂ ਪਹਿਲਾਂ ਮੁਸਲਮਾਨੀ ਜਿੱਤਾਂ ਤੇ ਸੰਗਠਨ ਦੀ ਲੰਮੀ ਲੜੀ ਨੂੰ ਬੁਰੀ

ਤਰ੍ਹਾਂ ਤੋੜ ਦਿੱਤਾ ਅਤੇ ਨਿਰੰਤਰ ਮੁਸਲਮਾਨੀ ਰਾਜਸੀ ਵਿਕਾਸ ਨੂੰ ਭਾਰੀ ਧੱਕਾ ਲਾਇਆ। ਬਗ਼ਦਾਦ ਦੀ ਤਬਾਹੀ ਤੇ ਬਰਬਾਦੀ ਅਤੇ ਭਿਆਨਕ ਘਟਨਾਵਾਂ ਇਸ ਮੰਗੋਲੀ ਮਾਰੂ ਅਮਲ ਦਾ ਮਾਨੋਂ ਅੰਤਲਾ ਕਾਂਡ ਸੀ ਕਿਉਂਕਿ ਜਿਵੇਂ ਰੋਮ ਈਸਾਈ ਸੰਸਾਰ ਦਾ ਧੜਕਦਾ ਹਿਰਦਾ ਹੈ, ਉਸੇ ਤਰ੍ਹਾਂ ਬਗਦਾਦ ਇਸਲਾਮੀ ਸਭਿਅਤਾ ਦਾ ਮਹਾਨ ਕੇਂਦਰ ਸੀ। ਬਗ਼ਦਾਦ ਦੀ ਅਜੇਹੀ ਤਬਾਹੀ ਨੇ ਮੁਸਲਮਾਨ ਬੁੱਧੀ-ਜੀਵੀਆਂ ਵਿਚ ਨਿਰਾਸਤਾ ਦੇ ਭਾਵ ਉਤਪੰਨ ਕਰ ਦਿੱਤੇ।

ਸਾਅਦੀ ਨੇ ਉਪਰੋਕਤ ਮਰਸੀਏ ਦੇ ਪਹਿਲੇ ਸ਼ਿਆਰਾਂ ਵਿਚ ਇਸ ਤਬਾਹੀ ਉਪਰ ਖ਼ੂਨ ਦੇ ਅਥਰੂ ਇਸ ਪ੍ਰਕਾਰ ਡੋਲ੍ਹੇ ਹਨ :

'ਆਸਮਾਨ ਧਰਤ ਉਪਰ ਲਹੂ ਦੀ ਵਰਖਾ ਕਰੇ ਤਾਂ ਯੋਗ ਹੈ
ਅਮੀਰੁਲਮੋਮਨੀਨ ਖਲੀਫ਼ਾ ਮੁਸਤਾਸਿਮਬਿਲਾ
ਦੇ ਰਾਜ ਦੀ ਤਬਾਹੀ ਉਪਰ ਸੁਣੋ ਐ ਮੁਹੰਮਦ ਸਾਹਿਬ।'

ਜੇਕਰ ਇਹ ਸੱਚ ਹੈ ਕਿ ਤੁਸੀਂ ਕਿਆਮਤ ਵਾਲੇ ਦਿਨ ਕਬਰ ਤੋਂ ਬਾਹਰ ਆਉਗੇ, ਤਾਂ ਆਪਣਾ ਸਿਰ ਚੁੱਕ ਤੇ ਵੇਖੋ

ਕਿ ਸਰਵ ਮਾਨਵ ਜੋਤੀ ਉਪਰ ਕਿਆਮਤ ਤਾਂ ਆ ਪਈ ਹੈ।

ਇਸ ਪੁਸਤਕ ਦਾ ਵਿਸ਼ਾ ਇਹ ਨਹੀਂ ਕਿ ਮੰਗੋਲਾਂ ਦੇ ਹਮਲਿਆਂ ਬਾਰੇ ਜਾਂ ਚੰਗੇਜ਼ ਖਾਂ ਦੀਆਂ ਮੁਹਿਮਾਂ ਦਾ ਵਿਸਤਾਰ ਇਥੇ ਦਿਤਾ ਜਾਵੇ, ਜਿਸ ਕਰਕੇ ਚੰਗੇਜ਼ ਖਾਂ ਬੁਖਾਰਾ ਦੇ ਬਾਦਸ਼ਾਹ ਖਵਾਰਿਜ਼ਮ ਸ਼ਾਹ ਦਾ ਪਿਛਾ ਕਰਦਾ ਹੋਇਆ ਭਾਰਤ ਵਿਚ ਸਿੰਧ ਮੁਲਤਾਨ ਤਕ ਆ ਧਮਕਿਆ ਭਾਵੇਂ ਚੰਗੇਜ਼ ਨੇ ਭਾਰਤ ਵਿਚ ਅਗ੍ਹਾਂ ਵਧਣਾ (1221 ਈ: ਵਿਚ) ਉਚਿਤ ਨਾ ਸਮਝਿਆ, ਪਰੰਤੂ ਮੰਗੋਲਾਂ ਦੇ ਹਮਲਿਆਂ ਦੀ ਦਹਿਸ਼ਤ ਅਜੇਹੀ ਸੀ, ਜਿਸ ਨੇ ਦਿਲੀ ਦੇ ਸੁਲਤਾਨਾਂ ਦੇ ਰਾਜ ਨੂੰ ਵੀ ਝੰਜੋੜ ਕੇ ਰਖ ਦਿਤਾ, ਕਿਉਂਕਿ ਉਨ੍ਹਾਂ ਦੇ ਵਿਚ ਸੰਮਿਲਤ ਦੂਰ ਦੁਰੇਡੇ ਦੇ ਇਲਾਕਿਆਂ ਨੇ ਮੰਗੋਲਾਂ ਦੇ ਹਮਲਿਆਂ ਦਾ ਕੌੜਾ ਮਜ਼ਾ ਚਖਿਆ ਸੀ। ਇਹ ਘਟਨਾਵਾਂ ਉਸ ਸਮੇਂ ਵਾਪਰੀਆਂ ਜਦ ਸ਼ੇਖ ਫ਼ਰੀਦ ਕਾਫ਼ੀ ਚਿਰ ਤੋਂ ਮੁਲਤਾਨ ਦੇ ਨੇੜੇ ਅਜੋਧਨ ਵਿਖੇ ਵਾਸਾ ਅਖ਼ਤਿਆਰ ਕਰ ਚੁਕਾ ਸੀ ਅਤੇ ਅਰਧ-ਸੱਭਯ ਲੋਕਾਂ ਵਿਚ ਆਪਣੇ ਉਚੇ ਤੇ ਕਲਿਆਣਕਾਰੀ ਸੂਫ਼ੀ ਭਾਵਾਂ ਦਾ ਪਰਚਾਰ ਕਰ ਰਹੇ ਸਨ। ਬਾਰ੍ਹਵੀਂ ਸਦੀ ਦੀਆਂ ਪੂਰਵ-ਮੰਗੋਲੀ ਇਤਿਹਾਸਕ

ਵਿਥਿਆਵਾਂ ਵਿਚ ਕਈ ਥਾਵੇਂ ਮੰਗੋਲਾਂ ਦਾ ਜ਼ਿਕਰ ਆਉਂਦਾ ਹੈ ਅਤੇ ਇਸ ਗਲ ਦੇ ਵੀ ਸੰਕੇਤ ਮਿਲਦੇ ਹਨ ਕਿ ਮੁਸਲਮਾਨ ਬਾਦਸ਼ਾਹਾਂ ਤੇ ਰਈਸਾਂ ਨੇ ਮੰਗੋਲਾਂ ਦਾ ਟਾਕਰਾ ਜ਼ਰੂਰ ਕੀਤਾ, ਪਰ ਉਨ੍ਹਾਂ ਨੂੰ ਕੋਈ ਖਾਸ ਸਫ਼ਲਤਾ ਪ੍ਰਾਪਤ ਨਹੀਂ ਹੋਈ। ਇਹ ਸਾਰੀਆਂ ਘਟਨਾਵਾਂ ਇਕ ਪ੍ਰਕਾਰ ਦੀ ਉਸ ਪ੍ਰਿਸ਼ਟ-ਭੂਮੀ ਦਾ ਰੰਗ ਪੇਸ਼ ਕਰਦੀਆਂ ਹਨ, ਜਿਸ ਕਰਕੇ ਬਾਹਰਲੇ ਕਈ ਦੇਸ਼ਾਂ ਦੇ ਵਿਦਵਾਨਾਂ ਤੇ ਅਧਿਆਤਮਕ ਪੇਸ਼ਵਾਵਾਂ ਨੂੰ ਭਾਰਤ ਵਿਚ ਆਉਣ ਪੁਰ ਮਜਬੂਰ ਹੋਣਾ ਪਿਆ।

ਸ਼ੇਖ ਫ਼ਰੀਦ ਦਾ ਆਪਣਾ ਇਕ ਵੱਡਾ ਵਡੇਰਾ ਮੰਗੋਲਾਂ ਹਥੋਂ ਇਕ ਜੰਗ ਵਿਚ ਗ਼ਜ਼ਨੀ ਵਿਖੇ ਮਾਰਿਆ ਗਿਆ ਦਸਿਆ ਜਾਂਦਾ ਹੈ ਜਿਸ ਦੇ ਸ਼ਾਹੀ ਖ਼ਾਨਦਾਨ ਨਾਲ ਸ਼ੇਖ ਫ਼ਰੀਦ ਦਾ ਸਬੰਧ ਨਿਸ਼ਚਿਤ ਕੀਤਾ ਜਾਂਦਾ ਹੈ।

ਏਹੀ ਹਿਰਦੇ-ਵੇਧਕ ਘਟਨਾ ਸੀ, ਜਿਸ ਨੇ ਫ਼ਰੀਦ ਦੇ ਪੂਰਬਜਾਂ ਨੂੰ ਆਪਣਾ ਘਰ ਛੱਡਣ ਤੇ ਭਾਰਤ ਵਿਚ ਪਨਾਹ ਲੈਣ ਲਈ ਮਜਬੂਰ ਕੀਤਾ। ਇਸੇ ਲਈ ਇਸ ਸਾਕੇ ਦੀ ਵੱਡੀ ਮਹੱਤਤਾ ਹੈ। ਫ਼ਰੀਦ ਜੀ ਦੇ ਬਜ਼ੁਰਗਾਂ ਨੇ ਮੁਲਤਾਨ ਦੇ ਨੇੜੇ ਤੇੜੇ ਗ਼ਜ਼ਨਵੀ ਰਾਜ ਦੇ ਇਲਾਕਿਆਂ ਵਿਚ ਪਨਾਹ ਲਈ। ਇਸ ਵਾਰਤਾ ਨੂੰ ਫਿਰ ਬਿਆਨ ਕੀਤਾ ਜਾਵੇਗਾ।

1221 ਈ: ਦੇ ਚੰਗੇਜ਼ ਖਾਂ ਦੇ ਹਮਲਿਆਂ ਤੋਂ ਪਹਿਲਾਂ, ਮੰਗੋਲਾਂ ਨੇ ਉਚ ਤੇ ਸਿੰਧ ਦੇ ਨਾਜ਼ਿਮ ਨਾਸਿਰੁੱਦੀਨ ਕਬਾਚਾ ਨੂੰ ਬਹੁਤ ਪਰੇਸ਼ਾਨ ਕੀਤਾ। ਇਹ ਉਸ ਸਮੇਂ ਵਾਪਰਿਆ ਹੋਣਾ ਹੈ ਜਦ ਸ਼ੇਖ ਫ਼ਰੀਦ ਹਾਲੀ ਜਵਾਨ ਹੀ ਸੀ। ਕਬਾਚਾ ਨੂੰ ਮੁਸ਼ਕਲ ਤੇ ਸੰਕਟ ਕਾਲ ਵਿਚ ਖ਼੍ਵਾਜਾ ਬਖਤਿਯਾਰ ਕਾਕੀ ਦੀ ਸਰਨ ਤੇ ਸਹਾਇਤਾ ਲਈ। ਉਸ ਨੇ ਖ਼੍ਵਾਜਾ ਨੂੰ ਬੇਨਤੀ ਕੀਤੀ ਕਿ ਉਹ 'ਬਰਕਤਾਂ ਵਾਲਾ ਤੀਰ ਮੰਗੋਲਾਂ ਦੀਆਂ ਫ਼ੌਜਾਂ ਵਿਚ ਛੱਡਣ, ਜਿਹੜਾ ਉਨ੍ਹਾਂ ਵਿਚ ਦਹਿਸ਼ਤ ਫੈਲਾ ਦੇਵੇ। ਜਦ ਇਹ ਤੀਰ ਛਡਿਆ ਗਿਆ ਤਾਂ ਕਹਿੰਦੇ ਹਨ, ਕਿ ਅਜੇਹਾ ਤੀਰਾਂ ਦਾ ਮੀਂਹ ਵਸਿਆ ਤੇ ਅਜੇਹੀ ਰੇਤੀ ਤੇ ਅੰਨ੍ਹੇਰੀ ਝੁੱਲ੍ਹੀ ਜਿਸ ਨੇ ਮੰਗੋਲਾਂ ਨੂੰ ਦਹਿਸ਼ਤ ਪਾ ਕੇ ਭਜਾ ਦਿਤਾ। ਉਹ ਮੋਰਚਾਬੰਦੀ ਛੱਡ ਕੇ ਨੱਠ ਉਠੇ। ਇਹ ਘਟਨਾ ਸੁਲਤਾਨ ਇਲਤਮਿਸ਼ ਦੇ ਰਾਜ ਸਮੇਂ ਵਾਪਰੀ, ਜਿਸਦਾ ਸੂਬੇਦਾਰ ਕਬਾਚਾ ਸੀ। ਫ਼ਰੀਦੁੱਦੀਨ ਅੱਤਾਰ (ਜਨਮ 1119 ਈ:)

ਦੀ ਜ਼ਿੰਦਗੀ ਵਿਚ ਮੰਗੋਲਾਂ ਨੇ ਨੀਸ਼ਾਪੁਰ ਉਤੇ ਹਮਲਾ ਕੀਤਾ ਸੀ, ਜਿਹੜੀ ਕਈ ਇਕ ਪ੍ਰਸਿਧ ਫ਼ਾਰਸੀ ਸ਼ਾਇਰਾਂ ਦੀ ਜਨਮ-ਭੂਮੀ ਹੈ। ਬਰਾਊਨ ਦੀ 'ਲਿਟਰੇਰੀ ਹਿਸਟਰੀ ਆਫ਼ ਪਰਸ਼ੀਆ' ਵਿਚ ਇਕ ਫ਼ਾਰਸੀ ਸ਼ਾਇਰ ਨਜਮੁੱਦੀਨ ਕੁਬਰਾ ਦੀ ਇਹ ਰੁਬਾਈ ਦਰਜ ਹੈ। ਜਿਸ ਵਿਚ ਈਰਾਨੀਆਂ ਦਾ ਕਾਫ਼ਰ ਮੰਗੋਲਾਂ ਵਿਰੁਧ ਲੜਨ ਦਾ ਦ੍ਰਿੜ ਨਿਸ਼ਚਾ ਅੰਕਿਤ ਹੈ :

'ਅਸੀਂ ਉੱਚ ਤੇ ਅਸੀਲ ਨਸਲ ਵਿਚੋਂ ਹਾਂ
ਜਿਸ ਦੇ ਹੱਥਾਂ ਵਿਚ ਸ਼ਰਾਬ ਦੇ ਪਿਆਲੇ ਹੁੰਦੇ ਹਨ
ਅਸੀਂ ਉਨ੍ਹਾਂ ਫੁਕਰਿਆਂ ਵਿਚੋਂ ਨਹੀਂ ਹਾਂ,
ਜਿਹੜੇ ਬਕਰੀਆਂ ਦੀਆਂ ਖੱਲਾਂ ਤੇ ਗੁਜ਼ਾਰਾ ਕਰਦੇ ਹਨ
ਇਕ ਹੱਥ ਵਿਚ ਸਾਡੇ ਦ੍ਰਿੜ ਵਿਸ਼ਵਾਸ ਦੀ ਖ਼ਾਲਸ ਸ਼ਰਾਬ
ਦਾ ਪਿਆਲਾ ਹੁੰਦਾ ਹੈ,
ਤਾਂ ਦੂਜੇ ਹੱਥ ਨਾਲ ਅਸੀਂ ਕਾਫ਼ਰ ਦੇ ਹੱਥੋਂ
ਝੰਡਾ ਖੋਹ ਲੈਂਦੇ ਹਾਂ।'

ਇਹ ਵੀ ਲਿਖਿਆ ਮਿਲਦਾ ਹੈ ਕਿ ਮੁਲਤਾਨ ਤੇ ਉਹਦੇ ਹਾਕਮ ਸ਼ੇਰ ਖਾਂ ਨੇ ਸ਼ੇਖ ਫਰੀਦ ਨੂੰ ਬਹੁਤ ਪਰੇਸ਼ਾਨ ਤੇ ਤੰਗ ਕੀਤਾ, ਭਾਵੇਂ ਹਾਕਮ ਦੀ ਅਜੇਹੀ ਦੁਸ਼ਮਨੀ ਦਾ ਕੋਈ ਕਾਰਣ ਦਿਤਾ ਨਹੀਂ ਮਿਲਦਾ। ਹੋ ਸਕਦਾ ਹੈ ਇਸਦਾ ਕਾਰਣ ਸੂਫ਼ੀਆਂ ਦੇ ਪਰਸਪਰ ਸਿਲਸਿਲਿਆਂ ਵਿਚਲਾ ਵੈਰ ਵਿਰੋਧ ਹੋਵੇ ਜਾਂ ਸੂਫ਼ੀਆਂ ਤੇ ਕੱਟੜ ਧਰਮੀ ਮੁਸਲਮਾਨਾਂ ਵਿਚਕਾਰ ਘ੍ਰਿਣਾ ਹੋਵੇ।

ਫਰੀਦ ਜੀ ਨੇ ਹਾਕਮ ਦੇ ਸਾਰੇ ਅਤਿਆਚਾਰ ਬੜੇ ਸਬਰ ਤੇ ਤਹਮੁੱਲ ਨਾਲ ਝੱਲੇ। ਪਰੰਤੂ ਫਰੀਦ ਦਾ ਸਬਰ ਸੰਤੋਖ ਹਾਕਮ ਨੂੰ ਲੈ ਬੈਠਾ। ਸ਼ੇਰ ਖਾਂ ਦੇ ਇਲਾਕੇ ਉਤੇ ਉਸੇ ਸਾਲ ਕਾਫ਼ਿਰ ਮੰਗੋਲਾਂ ਨੇ ਹਮਲਾ ਕਰ ਦਿਤਾ। ਸੁਲਤਾਨ ਬਲਬਨ ਦੇ ਰਾਜ ਸਮੇਂ 1286 ਵਿਚ ਮੰਗੋਲਾਂ ਨੇ ਫਿਰ ਪੰਜਾਬ ਤੇ ਆਕ੍ਰਮਣ ਕਰ ਦਿੱਤਾ । ਮੁਲਤਾਨ ਦੇ ਨੇੜੇ ਬੜਾ ਭਿਆਨਕ ਯੁੱਧ ਹੋਇਆ, ਜਿਸ ਵਿਚ ਦਿਲੀ ਦੀਆਂ ਫੌਜਾਂ ਦਾ ਬਹੁਤ ਭਾਰੀ ਨੁਕਸਾਨ ਹੋਇਆ ਅਤੇ ਸੁਲਤਾਨ ਦਾ ਸ਼ਹਿਜ਼ਾਦਾ ਮੁਹੰਮਦ ਮਾਰਿਆ ਗਿਆ, ਜਿਸਨੂੰ 'ਸ਼ਹੀਦ' ਦੀ ਸਤਿਕਾਰ ਯੋਗ ਪਦਵੀ ਪ੍ਰਾਪਤ ਹੋਈ । ਇਸ ਨੁਕਸਾਨ ਨੇ ਸੁਲਤਾਨ ਦਾ

ਲਕ ਤੋੜ ਦਿਤਾ ਤੇ ਉਹ ਕੁਝ ਸਮੇਂ ਹੀ ਮਗਰੋਂ ਕਾਲ ਵੱਸ ਹੋ ਗਿਆ। ਅਮੀਰ ਖੁਸਰੋ ਕਵੀ ਨੇ ਉਸ ਅਵਸਰ ਤੇ ਇਕ 'ਮਰਸੀਆ' ਲਿਖਿਆ, ਜਿਸ ਵਿਚ 'ਪੰਜਾਬ' ਦਾ ਜ਼ਿਕਰ ਪਹਿਲੀ ਵਾਰ ਆਉਂਦਾ ਹੈ। ਇਸੇ ਯੁੱਧ ਵਿਚ ਸ਼ੇਖ਼ ਫਰੀਦ ਦਾ ਪੁਤਰ ਨਿਜ਼ਾਮੁੱਦੀਨ ਵੀ ਕੰਮ ਆਇਆ। ਉਹ ਸੁਲਤਾਨ ਦੀਆਂ ਫੌਜਾਂ ਵਿਚ ਉੱਚ ਅਧਿਕਾਰੀ ਸੀ। ਇਸੇ ਹੀ ਯੁੱਧ ਵਿਚ ਮੰਗੋਲਾਂ ਨੇ ਸ਼ਹਿਜ਼ਾਦਾ ਮੁਹੰਮਦ ਦੇ ਫੌਜੀ-ਸਾਥੀ ਅਮੀਰ ਖੁਸਰੋ ਨੂੰ ਵੀ ਕੈਦੀ ਬਣਾ ਲਿਆ। ਸ਼ਾਇਰ ਨੇ ਇਸ ਘਟਨਾ ਦਾ ਇਸ ਪ੍ਰਕਾਰ ਜ਼ਿਕਰ ਕੀਤਾ ਹੈ :

"ਮੈਂ ਕਦੀ ਸਿਰ ਤੇ ਇਕ ਫੁਲ ਦਾ ਭਾਰ ਵੀ
ਨਹੀਂ ਚੁਕਿਆ ਸੀ
ਪਰ ਅਜ ਮੰਗੋਲ ਜ਼ਾਲਿਮ ਨੇ ਮੇਰੇ ਸਿਰ ਤੇ
ਚੰਗਾ ਚੋਖਾ ਭਾਰ ਰਖਿਆ ਤੇ ਕਿਹਾ 'ਜੁਲ'।

400 ਹਿਜਰੀ (ਅਨੁਸਾਰ 1400 ਈ: ਈ:) ਵਿਚ ਲਿਖੀ ਗਈ ਪੁਸਤਕ 'ਸਿਯਰੁਲ-ਔਲੀਆ' ਇਸ ਮੰਗੋਲ ਹਮਲੇ ਬਾਰੇ ਇਕ ਹੋਰ ਤਰ੍ਹਾਂ ਦਾ ਹਾਲ ਦਿੰਦੀ ਹੈ। ਫ਼ੀਰੋਜ਼ਸ਼ਾਹ ਤੁਗ਼ਲਕ (1352-1388 ਈ:) ਨੂੰ ਅਮੀਰਾਂ ਵਜ਼ੀਰਾਂ ਨੇ ਇਸ ਲਈ ਤਖ਼ਤ ਪੁਰ ਬਿਠਾਇਆ ਕਿ ਉਨ੍ਹਾਂ ਦਾ ਵਿਸ਼ਵਾਸ ਸੀ, ਕਿ ਕੇਵਲ ਉਹ ਹੀ ਮੰਗੋਲਾਂ ਦੇ ਹਮਲਿਆਂ ਦਾ ਮੁਕਾਬਲਾ ਕਰਕੇ ਠਲ੍ਹ ਪਾ ਸਕਦਾ ਹੈ। ਇਸਤੋਂ ਪਹਿਲੇ 1328 ਵਿਚ ਸੁਲਤਾਨ ਮੁਹੰਮਦ ਤੁਗ਼ਲਕ ਨੇ ਚੁਗਤਾਈ ਮੰਗੋਲਾਂ ਦੇ ਹਮਲੇ ਦਾ ਡੱਟ ਕੇ ਟਾਕਰਾ ਕੀਤਾ ਸੀ। ਉਸ ਦੇ ਇਸ ਹੁਕਮ ਜਾਂ ਫੈਸਲੇ ਦਾ ਕਿ ਹਿੰਦੁਸਤਾਨ ਦੀ ਰਾਜਧਾਨੀ ਦਿਲੀ ਤੋਂ ਦੱਖਣ ਵਲ ਬਦਲ ਦਿੱਤੀ ਜਾਵੇ, ਇਹੀ ਕਾਰਣ ਸੀ ਤਾਂ ਜੋ ਸਲਤਨਤ ਮੰਗੋਲਾ ਦੇ ਹਮਲਿਆਂ ਤੋਂ ਸੁਰਖਿਅਤ ਰਹਿ ਸਕੇ। ਮੰਗੋਲਾਂ ਦੇ ਹਮਲਿਆਂ ਦੀ ਦਹਿਸ਼ਤ ਅਜ ਵੀ ਪੰਜਾਬੀਆਂ ਨੂੰ ਯਾਦ ਹੈ ਜੋ ਉਕਤੀਆਂ ਤੋਂ ਸਿੱਧ ਹੈ। ਪੰਜਾਬੀ ਵਿਚ ਹਰ ਜਾਂਗਲੀ ਅਵੈੜੇ ਲਈ 'ਉਜ਼ਬਕ' ਜਾਂ 'ਉਜਮਖ' ਦਾ ਸ਼ਬਦ ਵਰਤਿਆ ਜਾਂਦਾ ਹੈ। ਇਹ ਉਨ੍ਹਾਂ ਮੱਧ-ਕਾਲੀ ਸਮਿਆਂ ਦੀ ਯਾਦ ਦਿਲਾਂਦਾ ਹੈ ਜਦ ਮੰਗੋਲਾਂ ਦੀ ਇਹ ਜਾਤੀ (ਉਜ਼ਬਕ) ਪੰਜਾਬ ਵਾਸੀਆਂ ਲਈ ਦਹਿਸ਼ਤ ਬਣੀ ਹੋਈ ਸੀ।

ਇਨ੍ਹਾਂ ਘਟਨਾਵਾਂ ਤੇ ਕੁਝ ਚਿਰ ਪਿਛੋਂ, ਮੰਗੋਲ ਹੌਲੀ ਹੌਲੀ ਮੁਸਲਮਾਨ ਢੁੰਦੇ ਗਏ ਤੇ ਇਹੀ ਲੋਕ ਜਿਹੜੇ ਮੁਸਲਮਾਨੀ ਸਭਿਅਤਾ ਨੂੰ ਤਬਾਹ ਬਰਬਾਦ ਕਰਨ ਵਾਲੇ ਸਨ, ਆਉਣ ਵਾਲੀਆਂ ਸਦੀਆਂ ਵਿਚ ਇਸ ਧਰਮ ਦੇ ਸੁਰਖਿਅਕ ਬਣ ਗਏ। ਚੌਧਵੀਂ ਸਦੀ ਦੇ ਅੰਤਲੇ ਸਾਲਾਂ ਵਿਚ ਰਾਜਸੀ ਅਕਾਸ਼ ਪੁਰ ਸੂਰਜ ਵਤ ਪ੍ਰਗਟ ਹੋਣ ਵਾਲਾ ਤੈਮੂਰ (ਤਿਮਰਲਿੰਗ) ਜਿਸਦੇ ਇਕ ਹੱਥ ਵਿਚ ਤਲਵਾਰ ਤੇ ਦੂਜੇ ਵਿਚ ਅਗਨੀ ਹੁੰਦੀ ਸੀ, ਇਸਲਾਮ ਦੇ ਨਾਂ ਉਤੇ ਹੀ ਜਿੱਤਾਂ ਪ੍ਰਾਪਤ ਕਰਦਾ ਰਿਹਾ, ਉਸਦੇ ਰਾਜ ਦੀ ਸੀਮਾ ਉਸਦੇ ਪੂਰਵਜ ਚੰਗੇਜ਼ ਜਿੰਨੀ ਹੀ ਸੀ। ਉਸ ਦੇ ਉਤਰਾਧਿਕਾਰੀ ਬਾਬਰ ਨੇ ਹਿੰਦੁਸਤਾਨ ਵਿਚ ਮੁਗ਼ਲ ਸ਼ਹਿਨਸ਼ਾਹਾਂ ਦੇ ਖ਼ਾਨਦਾਨ ਦੀ ਹਕੂਮਤ ਦੀ ਬੁਨਿਆਦ ਰਖੀ, ਜਿਹੜੀ ਉਸ ਸਮੇਂ ਸੰਸਾਰ ਭਰ ਵਿਚ ਸਭ ਤੋਂ ਵੱਡਾ ਸਾਮਰਾਜ ਸੀ ਤੇ ਜਿਸ ਨੇ ਪਿਛੇ ਸ਼ਾਸਨੀ ਪ੍ਰਬੰਧ ਤੇ ਕਲਾ-ਵ੍ਰਿਧੀ ਦੀਆਂ ਮਹਾਨ ਰਵਾਇਤਾਂ ਕਾਇਮ ਕੀਤੀਆਂ। ਮੰਗੋਲਾਂ ਦੀਆਂ ਰਵਾਇਤਾਂ ਬਾਰੇ ਉਰਦੂ ਦਾ ਪ੍ਰਸਿੱਧ ਸ਼ਾਇਰ ਇਕਬਾਲ ਇਸ ਪ੍ਰਕਾਰ ਆਪਣੇ ਭਾਵ ਪ੍ਰਗਟਾਉਂਦਾ ਹੈ :

ਪਾਸਬਾਂ ਮਿਲ ਗਏ ਕਾਬੇ ਕੋ ਸਨਮਖ਼ਾਨੇ ਸੇ

(ਕਾਬੇ ਨੂੰ ਸਨਮਖ਼ਾਨੇ ਅਰਥਾਤ ਬੁਤਖਾਨੇ ਵਿਚੋਂ ਹੀ ਸੁਰਖਿਅਕ ਮਿਲ ਗਏ)

# ਖ੍ਵਾਜਾ ਕੁਤਬੁੱਦੀਨ ਬਖ਼ਤਿਆਰ ਕਾਕੀ ਦਾ ਉਤਰਾਧਿਕਾਰੀ

ਸ਼ੇਖ ਫਰੀਦ ਖ੍ਵਾਜਾ ਕੁਤੱਬੁਦੀਨ ਬਖਤਯਾਰ ਕਾਕੀ ਦੇ ਅਨੁਯਾਈ, ਸੱਚੇ ਮੁਰੀਦ ਤੇ ਉਤਰਾਧਿਕਾਰੀ ਸਨ । ਖ੍ਵਾਜਾ ਸਾਹਿਬ ਪ੍ਰਤੀ ਉਹਨਾਂ ਦੀ ਅਥਾਹ ਸ਼ਰਧਾ ਸੀ ਤੇ ਉਨ੍ਹਾਂ ਦੇ ਹਰ ਹੁਕਮ ਦੀ ਪਾਲਨਾ ਕਰਨਾ ਉਹ ਆਪਣਾ ਪਰਮ ਧਰਮ ਸਮਝਦੇ ਸਨ । ਸੂਫ਼ੀ ਪ੍ਰਥਾਂ ਵਿਚ ਮੁਰੀਦ ਆਪਣੇ ਮੁਰਸ਼ਿਦ (ਗੁਰੂ) ਦਾ ਅਨੰਨ ਭਗਤ ਹੁੰਦਾ ਹੈ ਤੇ ਉਸ ਲਈ ਉਸਦੀ ਬੇਅੰਤ (ਕਈ ਵਾਰ ਅੰਨ੍ਹੀ) ਸ਼ਰਧਾ ਤੇ ਅਕੀਦਤ ਹੁੰਦੀ ਹੈ । ਫਰੀਦ ਜੀ ਵੀ ਖ੍ਵਾਜਾ ਕੁਤੱਬੁਦੀਨ ਦੇ ਅਜੇਹੇ ਹੀ ਪੱਕੇ ਸ਼ਰਧਾਲੂ ਤੇ ਮੁਰੀਦ ਸਨ । ਭਗਤੀ ਮਾਰਗ ਵਿਚ ਹੀ ਅਜੇਹੀ ਅਨੰਨ ਭਗਤ ਤੇ ਆਗਿਆਕਾਰੀ ਹੋਣ ਦੀ ਭਾਵਨਾ ਮਿਲਦੀ ਹੈ । ਆਪਣੇ ਮੁਰਸ਼ਿਦ ਦੀ ਸੇਵਾ ਤੇ ਭਗਤੀ ਸੰਬੰਧੀ ਫਰੀਦ ਜੀ ਬਾਰੇ ਇਕ ਰਵਾਇਤ ਆਉਂਦੀ ਹੈ ਕਿ ਇਕ ਵਾਰੀ ਦਿਲੀ ਵਿਖੇ ਉਹ ਆਪਣੇ ਮੁਰਸ਼ਿਦ ਨੂੰ ਸਵੇਰੇ ਇਸ਼ਨਾਨ ਕਰਾਉਣ ਲਈ ਪਾਣੀ ਗਰਮ ਕਰਨ ਲਗੇ । ਘਰ ਵਿਚ ਅੱਗ ਨਹੀਂ ਸੀ । ਫਰੀਦ ਕਿਧਰੋਂ ਅੱਗ ਦਾ ਕੋਇਲਾ ਲੈਣ ਨਿਕਲਿਆ, ਇਕ ਘਰ ਗਿਆ । ਉਸਦੀ ਸੁਵਾਣੀ ਫਰੀਦ ਦੀ ਸੋਹਣੀ ਸੁੰਦਰ ਸ਼ਕਲ ਵੇਖਕੇ ਉਸ ਪੁਰ ਮੋਹਿਤ ਹੋ ਗਈ ਤੇ ਉਸਨੂੰ ਜ਼ੁਲੈਖਾਂ ਵਾਂਗ ਭਰਮਾਉਣ ਲੱਗੀ । ਪਰੰਤੂ ਫਰੀਦ ਪੂਰਨ

ਵਾਂਗ ਜਤ ਸਤ ਦਾ ਪੱਕਾ ਸੀ ਤੇ ਉਸਦੀ ਕਾਮਨਾ ਨੂੰ ਪੂਰਾ ਕਰਨ ਤੋਂ ਸੰਕੋਚ ਕੀਤਾ। ਕਾਮਵੱਸ ਸੁਵਾਣੀ ਨੇ ਇਕ ਕੋਲੇ ਲਈ ਇਕ ਅੱਖ ਦੀ ਵੱਡੀ ਕੀਮਤ ਮੰਗੀ। ਫ਼ਰੀਦ ਨੇ ਬਿਨਾਂ ਸੰਕੋਚ ਦੇ ਇਹ ਸੌਦਾ ਪਰਵਾਨ ਕਰ ਲਿਆ ਤੇ ਇਕ ਕੋਲੇ ਲਈ ਆਪਣੀ ਇਕ ਅੱਖ ਦਾ ਆਨਾ ਕੱਢਕੇ ਦੇ ਦਿੱਤਾ। ਜਦ ਮੁਰਸ਼ਿਦ ਨੇ ਉਸਦੀ ਇਕ ਅੱਖ ਪੁਰ ਪੱਟੀ ਬੱਧੀ ਵੇਖੀ ਤਾਂ ਰੱਬ ਅਗੇ ਦੁਆ ਕੀਤੀ ਤੇ ਫ਼ਰੀਦ ਦੀ ਉਹ ਅੱਖ ਮੁੜ ਲਗ ਗਈ। ਇਹ ਫ਼ਰੀਦ ਦੀ ਆਪਣੇ ਮੁਰਸ਼ਿਦ ਲਈ ਅਤਿਅੰਤ ਸ਼ਰਧਾ ਦੀ ਇਕ ਮਿਸਾਲ ਹੈ।

ਸ਼ੇਖ਼ ਫ਼ਰੀਦ ਨੂੰ ਜਦ ਹਾਂਸੀ ਵਿਖੇ ਸੂਫ਼ੀ ਇਬਾਦਤ ਤੇ ਬੰਦਗੀ ਦਾ ਕੇਂਦਰ ਸਥਾਪਤ ਕਰਨ ਲਈ ਕਿਹਾ ਗਿਆ ਤਾਂ ਉਹ ਉਥੇ ਜਾ ਕੇ ਰੱਬ ਦੀ ਬੰਦਗੀ ਵਿਚ ਮਹਵ ਹੋ ਗਏ। ਉਥੇ ਉਹਨਾਂ ਨੇ ਕਾਫ਼ੀ ਸਮਾਂ ਬਿਤਾਇਆ। ਇਹ ਕੇਂਦਰ ਹਾਲੀ ਵੀ ਮੌਜੂਦ ਹੈ। ਸ਼ੇਖ਼ ਫਰੀਦ ਦੇ ਪਿਆਰੇ ਮੁਰੀਦ ਸ਼ੇਖ਼ ਨਿਜ਼ਾਮੁੱਦੀਨ ਔਲੀਆ ਨੇ ਆਪਣੇ ਮੁਰਸ਼ਿਦ ਦਾ ਕੰਮ ਪਹਿਲਾਂ ਵਾਂਗ ਹੀ ਜਾਰੀ ਰਖਿਆ। ਇਥੇ ਸ਼ੇਖ਼ ਫ਼ਰੀਦ ਆਮ ਲੋਕਾਂ ਨੂੰ ਰੱਬ ਦੀ ਅਟਲ ਸਚਾਈ ਦੀ ਸਿਖਿਆ ਦਿਆ ਕਰਦੇ ਸਨ। ਜਦ ਸ਼ੇਖ਼ ਹਾਂਸੀ ਤੋਂ ਆਪਣੇ ਪਿਆਰੇ ਮੁਰਸ਼ਿਦ ਖ੍ਵਾਜਾ ਕੁਤਬੁੱਦੀਨ ਬਖਤਿਆਰ ਕਾਕੀ ਦੇ ਦਰਸ਼ਨਾਂ ਲਈ ਦਿਲੀ ਚਲੇ ਜਾਂਦੇ ਤਾਂ ਹਾਂਸੀ ਤੇ ਉਸਦੇ ਆਲੇ ਦੁਆਲੇ ਦੇ ਲੋਕਾਂ ਨੂੰ ਸ਼ੇਖ਼ ਫ਼ਰੀਦ ਦੀ ਜੁਦਾਈ ਬਹੁਤ ਦੁਖਦਾਈ ਭਾਸਦੀ। ਇਕ ਵਾਰੀ ਜਦ ਇਕ ਸਰਹੰਗ (ਫੌਜੀ ਸਿਪਾਹੀ) ਸ਼ੇਖ਼ ਫ਼ਰੀਦ ਦੇ ਚਰਨਾਂ ਤੇ ਢਹਿ ਪਿਆ ਤੇ ਅਰਜ਼ ਕੀਤੀ ਕਿ ਤੁਸੀਂ ਦਿਲੀ ਘਟ ਜਾਇਆ ਕਰੋ ਤੇਂ ਸਾਨੂੰ ਇਸ ਤਰ੍ਹਾਂ ਆਪਣੇ ਨਿਤ ਦੇ ਦੀਦਾਰ ਤੇ ਬਰਕਤਾਂ ਤੋਂ ਵਾਂਜਿਆਂ ਨਾ ਰੱਖਿਆ ਕਰੋ ਤਾਂ ਫ਼ਰੀਦ ਦੇ ਦਿਲ 'ਤੇ ਬਹੁਤ ਅਸਰ ਹੋਇਆ। ਇਸ ਘਟਨਾ ਪਿਛੋਂ ਸ਼ੇਖ਼ ਫਰੀਦ ਹਾਂਸੀ ਤੋਂ ਚਲੇ ਗਏ।

ਖ੍ਵਾਜਾ ਕੁਤਬੁੱਦੀਨ 635 ਹਿਜਰੀ (ਲਗਭਗ 1240 ਈ:) ਵਿਚ ਇਸ ਸੰਸਾਰ ਅਸਾਰ ਨੂੰ ਛੱਡਕੇ ਪਰਲੋਕ ਸਿਧਾਰ ਗਏ। ਦਿਲੀ ਵਿਖੇ ਉਹ ਆਪਣੇ ਮੁਰਸ਼ਿਦ ਖ੍ਵਾਜਾ ਮੁਈਨੁੱਦੀਨ ਚਿਸ਼ਤੀ ਦੇ ਹੁਕਮ ਨਾਲ ਆਕੇ ਵਸੇ ਸਨ, ਕਿਉਂ ਜੋ ਖ੍ਵਾਜਾ ਬਖਤਿਆਰ ਨੇ ਸੂਫ਼ੀਆਂ ਦੇ ਉਚ ਤੇ ਪਾਵਨ ਜੀਵਨ ਦੀਆਂ

ਮਹਾਨ ਰਵਾਇਤਾਂ ਕਾਇਮ ਕੀਤੀਆਂ । ਪ੍ਰਸਿੱਧ ਕੁਤਬ ਮੀਨਾਰ ਉਨ੍ਹਾਂ ਰਵਾਇਤਾਂ ਦਾ ਸਦੀਵੀ ਨਿਸ਼ਾਨ ਹੈ । ਇਹ ਖ਼੍ਵਾਜਾ ਦੀ ਯਾਦ ਵਿਚ ਹੀ ਉਨ੍ਹਾਂ ਦੇ ਮੁਰੀਦ ਖ਼੍ਵਾਜਾ ਨਿਜ਼ਾਮੁੱਦੀਨ ਔਲੀਆ ਦੇ ਮਜ਼ਾਰ ਦੇ ਨੇੜੇ ਹੀ ਹੈ। ਇਥੇ ਉਸ ਸਮੇਂ ਤਕ ਦੇ ਹੋਏ ਦਿਲੀ ਦੇ ਮਹਾਨ ਸੂਫੀ ਪੀਰਾਂ ਫ਼ਕੀਰਾਂ ਦੇ ਮਕਬਰੇ ਵੀ ਹਨ ।

ਖ਼੍ਵਾਜਾ ਕੁਤਬੁੱਦੀਨ ਤੇ ਉਨ੍ਹਾਂ ਦੇ ਮੁਰਸ਼ਿਦ ਮੁਈਨੁੱਦੀਨ ਚਿਸ਼ਤੀ ਦੀਆਂ ਸਾਖੀਆਂ ਜਾਂ ਪਰਵਚਨ ਆਦਿ ਪੁਸ਼ਤ-ਦਰ-ਪੁਸ਼ਤ ਉਨ੍ਹਾਂ ਦੇ ਅਨੁਯਾਈਆਂ ਵਿਚਕਾਰ ਪ੍ਰਚੱਲਤ ਹਨ । ਖ਼੍ਵਾਜਾ ਮੁਈਨੁੱਦੀਨ ਆਪਣੇ ਮੁਰੀਦ ਖ਼੍ਵਾਜਾ ਕੁਤਬੁਦੀਨ ਨੂੰ ਤ੍ਰੈ-ਗੁਣ ਪ੍ਰਬੀਨ ਤੇ ਸਚਿਆਰਾ ਸੂਫੀ ਕਿਹਾ ਕਰਦੇ ਸਨ, ਅਰਥਾਤ ਉਹ ਖ਼ੁਦਾ ਦਾ ਖ਼ੌਫ਼ ਖਾਂਦੇ, ਰੱਬ ਦੀ ਰਜ਼ਾ ਵਿਚ ਅਤੇ ਮਹਿਬੂਬ ਦੀ ਮੁਹੱਬਤ ਵਿਚ ਸਰਸ਼ਾਰ ਰਹਿੰਦੇ ਸਨ । ਖ਼ੌਫ਼ਿ-ਖ਼ੁਦਾ ਗੁਨਾਹਾਂ ਤੇ ਅਤੇ ਨਰਕ ਦੀ ਅੱਗ ਵਿਚ ਪੈਣੋਂ ਬਚਾਉਂਦਾ ਹੈ । ਰੱਬ ਦੀ ਰਜ਼ਾ ਰੱਬ ਦੇ ਇਸ਼ਕ ਦਾ ਹੀ ਪ੍ਰਿਣਾਮ ਹੈ । ਸੱਚਾ ਸੂਫ਼ੀ ਰੱਬ ਦੇ ਪਿਆਰ ਬਿਨਾਂ ਹੋਰ ਕੋਈ ਭਾਵ ਮਨ ਵਿਚ ਲਿਆਉਂਦਾ ਹੀ ਨਹੀਂ । ਉਸਨੂੰ ਪਤਾ ਹੈ ਕਿ ਇਸ ਸੰਸਾਰ ਦੀ ਹਰ ਸ਼ੈ ਨਾਸ਼ਵਾਨ ਹੈ । ਕਰਤਾਰ ਨੇ ਸਾਰੀ ਸ੍ਰਿਸ਼ਟੀ ਨੂੰ ਕੁਰਾਨ ਦੀ ਇਸ ਆਯਤ ਅਨੁਸਾਰ ਸਾਜਿਆ ਹੈ 'ਸਭ ਕੁਝ ਨਾਸ਼ਵਾਨ ਹੋਵੇਗਾ ਸਿਵਾਇ ਰਬ ਦੇ ਜਮਾਲ ਦੇ ।'

ਖ਼੍ਵਾਜਾ ਕੁਤਬੁੱਦੀਨ ਨੇ ਆਪਣੇ ਮੁਰਸ਼ਿਦ ਮੁਈਨੁੱਦੀਨ ਚਿਸ਼ਤੀ ਪਾਸੋਂ, ਉਨ੍ਹਾਂ ਦੇ ਵਿਸ਼ਾਲ (ਪ੍ਰਲੋਕ ਸਿਧਾਰਣ) ਤੋਂ ਪਹਿਲਾਂ, ਹੋਰ ਵੰਨ-ਸੁਵੰਨੀ ਸਿਖਿਆ ਪ੍ਰਾਪਤ ਕੀਤੀ ਸੀ । ਜਿਸਦੇ ਭਾਵ ਇਸ ਪ੍ਰਕਾਰ ਸਨ :

"ਇਹ ਸੂਫ਼ੀ ਸਿਧਾਂਤਾਂ ਤੇ ਸ੍ਰੇਸ਼ਟ ਗੁਣਾਂ ਦੇ ਚਿੰਨ੍ਹ ਜੋ ਮੈਂ ਤੈਨੂੰ ਪਰਦਾਨ ਕਰ ਰਿਹਾ ਹਾਂ ਸਾਨੂੰ ਚਿਸ਼ਤੀ ਸਿਲਸਿਲੇ ਦੇ ਪੂਰਵਜਾਂ ਜਾਂ ਸਿਧੇ ਰਸੂਲ ਪਾਕ ਹਜ਼ਰਤ ਮੁਹੰਮਦ ਸਾਹਿਬ ਤੋਂ ਮਿਲੇ ਹਨ । ਇਹ ਇਸ ਸਿਲਸਿਲੇ ਦਾ ਕੀਮਤੀ ਸਰਮਾਇਆ ਤੇ ਵਿਰਸਾ ਹਨ ਤੇ ਸਾਡੇ ਪਾਸ ਕੇਵਲ ਅਮਾਨਤ ਦੇ ਤੌਰ ਤੇ ਹਨ । ਮੈਂ ਉਸ ਫਰਜ਼ ਨੂੰ ਨਿਭਾਉਂਦਾ ਰਿਹਾ ; ਹੁਣ ਇਨ੍ਹਾਂ ਦਾ ਨਿਭਾਉਣਾ ਤੇਰਾ ਫ਼ਰਜ਼ ਹੋਵੇਗਾ । ਤੂੰ ਇਸ ਫ਼ਰਜ਼ ਨੂੰ ਇਸ ਤਰ੍ਹਾਂ ਨਿਭਾਹੀਂ ਜੋ ਤੈਨੂੰ ਪਿਛੇ ਆਪਣੇ ਕਿਸੇ ਕੀਤੇ ਦਾ ਪਛਤਾਵਾਂ ਨਾ ਹੋਵੇ । ਮੇਰੇ ਪਿਆਰੇ ਅਜ਼ੀਜ਼ ।

ਦਰਵੇਸ਼ ਪ੍ਰਕਾਸ਼ਮਈ ਪਿਆਰੇ ਸੂਰਜ ਜੇਹੇ ਹੁੰਦੇ ਹਨ : ਉਹ ਸਾਰੇ ਸੰਸਾਰ ਨੂੰ ਰੋਸ਼ਨ ਕਰਦੇ ਹਨ। ਉਨ੍ਹਾਂ ਦੇ ਰੱਬੀ ਗਿਆਨ ਦੀਆਂ ਕਿਰਨਾਂ ਸਾਰੀ ਮਾਨਵ ਜਾਤੀ ਉਤੇ ਪੈਂਦੀਆਂ ਹਨ। ਰਬ ਦੇ ਦਰਵੇਸ਼ਾਂ ਦਾ ਅਸਥਾਨ ਫਰਿਸ਼ਤਿਆਂ ਨਾਲੋਂ ਵੀ ਉਚੇਰਾ ਹੈ। ਚਾਰ ਗੁਣ ਮਨੁੱਖ ਨੂੰ ਹਉਮੈਂ ਤੋਂ ਮੁਕਤ ਕਰਦੇ ਹਨ :

ਪਹਿਲਾ ਗੁਣ ਦਰਵੇਸ਼ੀ ਤਥਾ ਗਰੀਬੀ ਦੇ ਭੰਡਾਰ ਭਰਨਾ :
ਦੂਜਾ ਭੁਖੇ ਹੁੰਦਿਆਂ ਵੀ ਰਜਿਆ ਰਹਿਣਾ :
ਤੀਜਾ ਸ਼ੋਕ ਵਿਚ ਵੀ ਹਰਖ ਪ੍ਰਤੀਤ ਕਰਨਾ, ਅਤੇ
ਚੌਥਾ ਬੁਰੇ ਦਾ ਭਲਾ ਕਰਨਾ।

ਖ਼੍ਵਾਜਾ ਮੁਈਨੁੱਦੀਨ ਚਿਸ਼ਤੀ ਤੋਂ ਪ੍ਰਾਪਤ ਕੀਤੀ ਸੁਘੜ ਸਿਖਿਆ ਖ਼੍ਵਾਜਾ ਬਖਤਿਯਾਰ ਕਾਕੀ ਨੇ ਆਪਣੇ ਮੁਖ-ਮੁਰੀਦ (ਸ਼ੇਖ-ਫ਼ਰੀਦ) ਨੂੰ ਤੇ ਉਨ੍ਹਾਂ ਰਾਹੀਂ ਜਨ ਸਮੂਹ ਤਕ ਪਹੁੰਚਾਈ। ਜਦ ਖ਼੍ਵਾਜਾ ਕੁਤਬੁੱਦੀਨ ਰਬ ਨਾਲ ਵਾਸਿਲ ਹੋਏ, ਉਹ ਦਿਨ ਜਨ-ਸਾਧਾਰਣ ਲਈ ਵੱਡੇ ਦੁਖ ਤੇ ਸੋਗ ਦਾ ਸੀ। ਉਹਨਾਂ ਆਪਣੇ ਦਫ਼ਨਾਏ ਜਾਣ ਦੀ ਜਗ੍ਹਾ ਵੀ ਚੁਣ ਰਖੀ ਸੀ। ਉਨ੍ਹਾਂ ਦੀ ਮ੍ਰਿਤੂ ਇਕ ਰਹੱਸਮਈ ਮਸਤੀ ਸੀ; ਉਹ ਰੱਬ ਦੇ ਇਸ਼ਕ ਵਿਚ ਸਰਮਸਤ ਹੋ ਚੁਕੇ ਸਨ ਰੱਬ ਦੇ ਇਸ਼ਕ ਵਿਚ ਸ਼ਹੀਦ ਹੋਣਾ ਲੱਖਾਂ ਜਾਨਾਂ ਪ੍ਰਾਪਤ ਕਰਨ ਸਮਾਨ ਹੈ। ਕੱਵਾਲ ਇਹ ਤੁਕਾਂ ਗਾਈ ਜਾਂਦੇ ਸਨ :

ਕੁਸ਼ਤਗਾਨਿ-ਖ਼ੰਜਰਿ ਤਸਲੀਮ ਰਾ
ਹਰ ਨਫ਼ਸ ਅਜ਼ ਗ਼ੈਬ ਜਾਨਿ-ਦੀਗਰ ਅਸਤ'

(ਰੱਬ ਦੇ ਇਸ਼ਕ ਦੇ ਕੁਠਿਆਂ ਨੂੰ ਰਜ਼ਾ ਦੀ ਤਲਵਾਰ ਹੇਠ ਹਰ ਛਿਣ ਧੁਰ ਦਰਗਾਹੋਂ ਨਵੀਂ ਜ਼ਿੰਦਗੀ ਮਿਲਦੀ ਹੈ।) ਇਸ ਸ਼ਿਅਰ ਪੁਰ ਖ਼੍ਵਾਜਾ ਨਚਦੇ ਗਏ, ਨਚ ਨੱਚ ਫ਼੍ਹਾਵੂ ਹੋ ਗਏ ਤੇ ਅੰਤ ਰੱਬ ਨਾਲ ਜਾ ਮਿਲੇ। ਉਨ੍ਹਾਂ ਦੇ ਜਨਾਜ਼ੇ ਨਾਲ ਬੇਸ਼ੁਮਾਰ ਲੋਕ ਸਨ। ਸੁਲਤਾਨ ਸ਼ਮਸੁੱਦੀਨ ਇਲਤਮਿਸ਼ ਤੇ ਉਸਦੇ ਅਮੀਰ ਵਜ਼ੀਰ ਸਭ ਜਨਾਜ਼ੇ ਦੇ ਨਾਲ ਸਨ। ਉਹਨਾਂ ਦੇ ਅਨੁਯਾਈਆਂ ਦਾ ਕਹਿਣਾ ਹੈ ਕਿ ਉਨ੍ਹਾਂ ਖ਼੍ਵਾਜਾ ਸਾਹਿਬ ਦੇ ਮਜ਼ਾਰ ਤੋਂ ਇਹ ਤੁਕਾਂ ਉੱਠਦੀਆਂ ਸੁਣੀਆਂ ਹਨ।

'ਮਰਾ ਜ਼ਿੰਦਾ ਪਿੰਦਾਰ ਚੂੰ ਖ਼ੇਸ਼ਤਨ
ਮਨ ਆਯਮ ਬਜਾਂ ਗਰ ਤੂ ਆਈ ਬ-ਤਨ'
(ਮੈਨੂੰ ਆਪਣੇ ਵਾਂਗ ਹੀ ਜ਼ਿੰਦਾ ਸਮਝ
ਤੂੰ ਜੇ ਮੇਰੇ ਪਾਸ ਸਰੀਰ ਸਹਿਤ ਆਉਂਦਾ ਹੈ
ਤਾਂ ਮੈਂ ਤੈਨੂੰ ਰੂਹ ਨਾਲ ਮਿਲਸਾਂ)

ਸ਼ੇਖ਼ ਫ਼ਰੀਦ ਦੀ ਆਪਣੇ ਮੁਰਸ਼ਿਦ ਖ਼੍ਵਾਜਾ ਕੁਤਬੁੱਦੀਨ ਲਈ ਅਥਾਹ ਸ਼ਰਧਾ ਸੀ। ਸ਼ੇਖ਼ ਨਸੀਰੁੱਦੀਨ ਚਿਰਾਗੇ ਦਿਹਲੀ ਖ਼੍ਵਾਜਾ ਨਿਜ਼ਾਮੁਦੀਨ ਔਲੀਆ ਦੇ ਸ਼ਿੱਸ਼ ਸਨ। ਕਿਸੇ ਸ਼ਾਇਰ ਦੀਆਂ ਨਿਮਨ ਤੁਕਾਂ ਵਿਚ ਉਹ ਸ਼ੇਖ ਫ਼ਰੀਦ ਤੇ ਆਪਣੇ ਮੁਰਸ਼ਿਦ ਲਈ ਅਨੁਭਵਾਂ ਨੂੰ ਇਸ ਪ੍ਰਕਾਰ ਦਰਸ਼ਾਂਦੇ ਹਨ :

ਮਕਬੂਲਿ-ਤੋਂ ਜੁਜ਼ ਮੁਕਬਿਲਿ ਜਾਵੀਦ ਨਸ਼ੁਦ
ਵਜ਼ ਲੁਤਫ਼ਿ ਤੋਂ ਹੀਚ ਬੰਦਾ ਨੌਮੀਦ ਨ-ਸੁਦ।
ਨੂਰਤ ਬ-ਕੁਦਾਮ ਜ਼ੱਰਾ ਪੇਵਸਤ ਦਮੇ
ਕਾਂ ਜ਼ੱਰਾ ਬਿਹ ਅਜ਼ ਹਜ਼ਾਰ ਖੁਰਸ਼ੀਦ ਨ-ਸੁਦ।'

(ਤੇਰਾ ਕਬੂਲ ਕੀਤਾ ਹੋਇਆ ਰੱਬੀ ਦਰਗਾਹ ਵਿਚ ਮਕਬੂਲ ਹੋਇਆ :
ਤੇਰੀ ਮੇਹਰ ਤੋਂ ਕੋਈ ਵੀ ਨਿਰਾਸ ਨਹੀਂ ਗਿਆ।
ਜਿਸ ਮਿਟੀ ਦੇ ਕਿਣਕੇ ਨੂੰ ਤੇਰੀ ਛੁਹ ਪ੍ਰਾਪਤ ਹੋ ਗਈ।
ਉਹ ਕਿਣਕਾ ਹਜ਼ਾਰਾਂ ਸੂਰਜਾਂ ਨੂੰ ਸ਼ਰਮਾਉਣ ਯੋਗ ਹੋ ਗਿਆ।)

ਹਾਂਸੀ ਵਿਖੇ ਰਹਿੰਦਿਆਂ ਸ਼ੇਖ ਫ਼ਰੀਦ ਕੋਲ ਬਹੁਤ ਲੋਕ ਆਉਂਦੇ। ਹਰ ਵੇਲੇ ਮੇਲਾ ਲਗਾ ਰਹਿੰਦਾ। ਫ਼ਰੀਦ ਏਕਾਂਤ ਵਿਚ ਰੱਬ ਦੀ ਬੰਦਗੀ ਕਰਨਾ ਚਾਹੁੰਦੇ ਸਨ। ਅਖੀਰ ਉਹ ਹਾਂਸੀ ਨੂੰ ਛੱਡ ਕੇ ਅਜੋਧਨ ਚਲੇ ਗਏ। ਇਹ ਉਜਾੜ ਥਾਂ ਏਕਾਂਤ ਕਰਕੇ ਹੀ ਸ਼ੇਖ ਫ਼ਰੀਦ ਨੂੰ ਪਸੰਦ ਆਈ। ਇਥੇ ਉਹ ਅਟੰਕ ਹੋ ਕੇ ਰੱਬ ਵਿਚ ਲੀਣ ਹੋ ਸਕਣਗੇ—ਇਹ ਭਾਵਨਾ ਸੀ। ਪਰ ਇਥੇ ਵੀ ਇਲਾਕੇ ਦੇ ਲੋਕ ਆ ਆ ਕੇ ਸ਼ੇਖ ਦੇ ਬਚਨ ਸੁਣਦੇ ਤੇ ਉਹਨਾਂ ਦੇ ਮੁਰੀਦਾਂ ਦੀ ਜਮਾਤ ਵਿਚ ਰਲਦੇ ਜਾਂਦੇ।

ਇਥੇ ਵੀ ਲੋਕ ਹਾਠਾਂ ਜੋੜ ਜੋੜ ਆਉਂਦੇ ਸਨ। ਇਹ ਗਲ ਸ਼ੇਖ ਫ਼ਰੀਦ ਨੂੰ ਦੁਖੀ ਕਰਦੀ ਸੀ। ਇਥੋਂ ਵੀ ਉਹ ਕਿਧਰੇ ਹੋਰ ਥਾਂ ਜਾਣਾ ਚਾਹੁੰਦੇ ਸਨ

ਪਰੰਤੂ ਉਹਨਾਂ ਦੇ ਮੁਰਸ਼ਿਦ ਦਾ ਹੁਕਮ ਇਸੇ ਅਸਥਾਨ ਤੇ ਠਹਿਰਨ ਦਾ ਸੀ।

ਫ਼ਾਰਸੀ ਤਜ਼ਕਰਿਆਂ ਵਿਚ ਫ਼ਰੀਦ ਦੇ ਦਿਲੀ ਦੇ ਸਫ਼ਰਾਂ, ਹਾਂਸੀ ਵਿਖੇ ਚਿਰ ਤਕ ਠਹਿਰਨ ਦਾ ਅਤੇ ਖ਼੍ਵਾਜਾ ਮੁਈਨੁੱਦੀਨ ਦੇ ਅਸਥਾਨ-ਅਜਮੇਰ ਦੀ ਜ਼ਿਆਰਤ ਦੇ ਹਾਲ ਮਿਲਦੇ ਹਨ।

ਹੁਣ ਅਜੋਧਨ ਵਿਖੇ ਫ਼ਰੀਦ ਵਾਸਤਵ ਵਿਚ 'ਸ਼ੇਖ' ਸਨ : ਉਹ ਜਨ-ਸਮੂਹ ਦੇ ਅਧਿਆਤਮਕ ਮੁਰਸ਼ਿਦ ਸਨ। ਉਹ ਸੂਫ਼ੀ ਸਿਧਾਂਤਾਂ ਦੀ ਸਿਖਿਆ ਤੇ ਪ੍ਰਚਾਰ ਲਈ ਕੇਂਦਰ ਸਥਾਪਤ ਕਰ ਸਕਦੇ ਸਨ। ਪਹਿਲੇ ਸਾਰੇ ਸੂਫ਼ੀ ਦਰਵੇਸ਼ ਬੜੀ ਪਵਿਤ੍ਰਤਾ, ਇਬਾਦਤ ਤੇ ਬੰਦਗੀ ਦਾ ਜੀਵਨ ਬਤੀਤ ਕਰਦੇ ਸਨ। ਉਹ ਜੀਵਨ ਦੇ ਸੁਖ ਆਰਾਮ ਵਿਚ ਨਹੀਂ ਪਏ ਤੇ ਉਨ੍ਹਾਂ ਨੇ ਆਪਣਾ ਪੱਲਾ ਅਮੀਰਾਂ, ਧਨਾਢਾਂ ਜਾਂ ਹਾਕਮਾਂ ਤੋਂ ਬਚਾਈ ਰਖਿਆ। ਹਾਂਸੀ ਰਹਿੰਦਿਆਂ ਵੀ ਸ਼ੇਖ ਫ਼ਰੀਦ ਦੇ ਮਨ ਵਿਚ ਆਈ ਹੋਣੀ ਏ, ਕਿ ਦਿਲੀ ਤੇ ਇਸਦੇ ਆਲੇ ਦੁਆਲੇ ਦੀ ਸ਼ਾਨ ਸ਼ੌਕਤ ਤੋਂ ਦੂਰ ਕਿਧਰੇ ਏਕਾਂਤ ਵਿਚ ਜ਼ਿੰਦਗੀ ਬਸਰ ਕਰਨੀ ਚਾਹੀਦੀ ਹੈ; ਕੋਠੀਵਾਲ (ਮੁਲਤਾਨ) ਦਾ ਇਲਾਕਾ ਵੀਰਾਨ ਹੀ ਸੀ ਇਹ ਉਹਨਾਂ ਨੂੰ ਪਸੰਦ ਸੀ। ਉਥੇ ਜੀਵਨ ਦੇ ਕੋਈ ਸੁਖ ਆਰਾਮ ਨਹੀਂ ਸਨ। ਇਥੇ ਹੀ ਉਹਨਾਂ ਦੇ ਮੁਰਸ਼ਿਦ ਖ਼੍ਵਾਜਾ ਕੁਤਬੁੱਦੀਨ ਨੇ ਉਹਨਾਂ ਨੂੰ ਜਾਣ ਤੇ ਵਸਣ ਦਾ ਹੁਕਮ ਕੀਤਾ ਸੀ। ਉਨ੍ਹਾਂ ਕਿਹਾ ਸੀ :

'ਜਾ ਕਿਧਰੇ ਵੀਰਾਨੇ ਵਿਚ ਜਾਕੇ ਡੇਰਾ ਲਾ।'

ਅੰਤ ਸ਼ੇਖ ਫ਼ਰੀਦ ਨੇ ਸਤਲੁਜ ਦਰਿਆ ਦੇ ਪੱਛਮੀ ਕੰਢੇ ਵੀਰਾਨਾ ਢੂੰਡ ਲਿਆ। ਇਥੇ ਦਰਿਆ ਨਾਲ ਦੂਜੇ ਨਾਲੇ ਵੀ ਆ ਰਲਦੇ ਹਨ। ਇਹ ਆਮ ਲੋਕਾਂ ਦੇ ਲੰਘਣ ਤੇ ਦਰਿਆ ਪਾਰ ਕਰਨ ਦਾ ਪਤਣ ਸੀ। ਇਹ ਅਸਥਾਨ ਜ਼ਿਲ੍ਹਾ ਸਾਹੀਵਾਲ (ਮਿੰਟਗੁਮਰੀ) ਪਾਕਿਸਤਾਨੀ ਪੰਜਾਬ ਵਿਚ ਸਥਿਤ ਹੈ। ਇਥੋਂ ਉੱਚ ਸ਼ਰੀਫ਼, ਮੁਲਤਾਨ ਤੇ ਡੇਰਾਜਜਾਤ ਨੂੰ ਸੜਕਾਂ ਨਿਕਲਦੀਆਂ ਹਨ। ਇਸ ਲਈ ਇਕ ਚੰਗਾ ਵਿਉਪਾਰਕ ਕੇਂਦਰ ਬਣ ਸਕਦਾ ਸੀ। ਇਸ ਪਤਣ ਤੇ ਸ਼ੇਖ ਫ਼ਰੀਦ ਦੇ ਆਉਣ ਨਾਲ ਰੌਣਕਾਂ ਜੁੜਨ ਲਗੀਆਂ। ਸ਼ੇਖ ਫ਼ਰੀਦ ਦੇ ਪਾਕ ਤੇ ਪਵਿਤ੍ਰ ਜੀਵਨ ਸਦਕਾ ਇਸ 'ਪਤਣ' ਨੂੰ 'ਪਾਕਪਟਣ' ਜੇਹੇ ਪਵਿਤਰ ਨਾਮ ਨਾਲ ਯਾਦ ਕੀਤਾ ਜਾਣ ਲਗਾ। ਜਨਮ ਸਾਖੀਆਂ ਵਿਚ ਆਉਂਦਾ ਹੈ ਕਿ

ਗੁਰੂ ਨਾਨਕ ਸਾਹਿਬ ਵੀ 'ਪਤਣ' ਆਏ ਅਤੇ ਉਨ੍ਹਾਂ ਸ਼ੇਖ ਫ਼ਰੀਦ ਦੀ ਗੱਦੀ ਖੁਰ ਬੈਠੇ ਸ਼ੇਖ ਬ੍ਰਹਮ (ਇਬ੍ਰਾਹੀਮ) ਨਾਲ ਬਚਨ ਵੀ ਕੀਤੇ : ਇਹ ਪਤਣ ਹੀ 'ਪਾਕਪਟਣ' ਪ੍ਰਸਿੱਧ ਹੋਇਆ ।

ਅਜੋਧਨ ਜਾਂ 'ਪਾਕ ਪਟਣ' ਬਾਰ ਜਾਂ ਜੰਗਲ ਵਿਚ ਸਥਿਤ ਹੈ ਇਥੋਂ ਦੇ ਵਾਸੀਆਂ ਨੂੰ 'ਜਾਂਗਲੀ' ਕਹਿੰਦੇ ਹਨ । ਉਹ ਆਮ ਤੌਰ ਤੇ ਪਸ਼ੂ ਪਾਲਦੇ ਹਨ ਤੇ ਉਨ੍ਹਾਂ ਦਾ ਜੀਵਨ ਆਦਿਵਾਸੀਆਂ ਵਰਗਾ ਹੈ । ਉਨ੍ਹਾਂ ਵਿਚ ਵਿਦਿਆ ਦਾ ਪ੍ਰਚਾਰ ਬਹੁਤ ਘਟ ਹੈ । ਇਹ ਲੋਕ ਮਹਿਮੂਦ ਗਜ਼ਨਵੀਂ ਦੇ ਹਮਲਿਆਂ ਸਮੇਂ ਮੁਸਲਮਾਨ ਬਣ ਗਏ ਸਨ ।

'ਸਿਯਰੁਲਔਲੀਆ' ਵਿਚ ਦਰਜ ਹੈ ਕਿ ਸ਼ੇਖ ਫ਼ਰੀਦ ਆਪਣੀ ਚਵ੍ਹੀ ਸਾਲ ਦੀ ਆਯੂ ਵਿਚ ਇਥੇ ਅਜੋਧਨ ਆਏ ਤੇ ਫਿਰ ਸਾਰੀ ਉਮਰ ਇਥੇ ਹੀ ਰਹੇ । ਇਹ ਵੀ ਜ਼ਿਕਰ ਆਉਂਦਾ ਹੈ ਕਿ ਸ਼ੇਖ ਫ਼ਰੀਦ ਪਹਿਲਾਂ 'ਲਾਹੌਰ' ਦਰਿਆ ਰਾਵੀ ਦੇ ਕੰਢੇ ਵਸਣਾ ਚਾਹੁੰਦੇ ਸਨ, ਪਰੰਤੂ ਮੁਰਸ਼ਿਦ ਕੁਤਬੁੱਦੀਨ ਦੇ ਹੁਕਮ ਮੁਤਾਬਕ ਉਨ੍ਹਾਂ ਨੂੰ ਅਖੀਰ 'ਅਜੋਧਨ' ਜੇਹੇ ਵੀਰਾਨੇ ਵਿਚ ਵੀ ਡੇਰੇ ਲਾਉਣੇ ਪਏ ।

ਅਜੋਧਨ ਵਿਖੇ ਸ਼ੇਖ ਫ਼ਰੀਦ ਨੇ ਬੜੇ ਗਰੀਬੀ ਵਾਲਾ ਸਾਦ ਮੁਰਾਦਾ ਜੀਵਨ ਬਤੀਤ ਕੀਤਾ ਅਤੇ ਲੋਕ-ਭਲਿਆਈ ਦੇ ਅਨੇਕਾਂ ਕਾਰ ਮਰੰਜਾਮ ਦਿਤੇ । ਸਾਰਾ ਇਲਾਕਾ ਵੀਰਾਨ ਤੇ ਕਰੀਰਾਂ ਤੇ ਕੰਡਿਆਲੇ ਦਰਖਤਾਂ ਤੇ ਸੁਕੀਆਂ ਝਾੜੀਆਂ ਨਾਲ ਭਰਿਆ ਪਿਆ ਸੀ । ਲੋਕ ਜਾਂਗਲੀ ਸਨ ਅਤੇ ਛੋਟੇ ਛੋਟੇ ਝਗੜਿਆਂ ਤੋਂ ਲੜ ਪੈਂਦੇ ਸਨ । ਅਜੇਹੇ ਲੋਕਾਂ ਦੇ ਇਲਾਕੇ ਵਿਚ ਵਸਣਾ ਆਪਣੇ ਆਪ ਨੂੰ ਮੁਸੀਬਤ ਵਿਚ ਪਾਉਣਾ ਸੀ । ਇਹ ਬੜੀ ਭਾਰੀ ਘਾਲਣਾ ਤੇ ਮੁਸ਼ੱਕਤ ਸੀ । ਮਨੁਖ ਦੇ ਅਧਿਆਤਮਿਕ ਤੇ ਸਦਾਚਾਰਕ ਵਿਕਾਸ ਦੇ ਇਤਿਹਾਸ ਵਿਚ ਅਜੇਹਾ ਕਸ਼ਟਾਂ ਭਰਿਆ ਜੀਵਨ ਕਈ ਮਹਾਨ ਪੁਰਸ਼ਾਂ, ਫ਼ਕੀਰਾਂ ਤੇ ਭਗਤਾਂ ਆਦਿ ਨੇ ਬਿਤਾਇਆ ਹੈ । ਸ਼ੇਖ ਫ਼ਰੀਦ ਦੇ ਮੁਰੀਦ ਸ਼ੇਖ ਨਿਜ਼ਾਮੁੱਦੀਨ ਔਲੀਆ ਦਿਲੀ ਤੋਂ ਤਿੰਨ ਵਾਰ ਅਜੋਧਨ ਆਪਣੇ ਮੁਰਸ਼ਿਦ ਨੂੰ ਮਿਲਣ ਗਏ । ਉਹ ਕਹਿੰਦੇ ਹਨ ਕਿ ਸ਼ੇਖ ਫ਼ਰੀਦ ਦੇ ਘਰ ਵਿਚ ਆਮ ਤੌਰ ਤੇ ਬਹੁਤ ਘਟ ਖਾਣ ਨੂੰ ਹੁੰਦਾ । ਘਰ ਦੇ ਜੀਆਂ ਤੇ ਮੁਰੀਦਾਂ ਲਈ

ਜੇਕਰ ਕਿਸੇ ਦਿਨ ਖਾਣ ਨੂੰ ਡੇਲ੍ਹੇ ਵੀ ਮਿਲ ਜਾਂਦੇ ਤਾਂ ਰੱਬ ਦਾ ਸ਼ੁਕਰ ਕਰਦੇ ।

ਚਿਸ਼ਤੀ ਸੂਫ਼ੀਆਂ ਦੀਆਂ ਰਵਾਇਤਾਂ ਅਨੁਸਾਰ ਸ਼ੇਖ ਫ਼ਰੀਦ ਨੇ ਖ਼ਾਨਕਾਹ ਤੇ 'ਜਮਾਇਤਖ਼ਾਨਾ' ਸਥਾਪਿਤ ਕੀਤੇ, ਜਿਥੇ ਜਗਿਆਸੂ ਆ ਕੇ ਠਹਿਰਦੇ, ਭਜਨ ਬੰਦਗੀ ਕਰਦੇ, ਦੁਆਵਾਂ ਪੜ੍ਹਦੇ। ਖਾਨਕਾਹ ਦੇ ਵਾਸੀਆਂ ਨੂੰ ਖਾਣਾ ਤੇ ਕਪੜਾ ਉਥੋਂ ਹੀ ਮਿਲਦਾ। ਉਹ ਸੂਫ਼ੀ ਦਰਵੇਸ਼ਾਂ ਦੇ ਸਮਾਅ (ਕੀਰਤਨ) ਵਿਚ ਵੀ ਸ਼ਾਮਲ ਹੋ ਸਕਦੇ ਸਨ। ਅਤੇ 'ਮਸਤੀ' ਜਾਂ 'ਹਾਲਤ' ਦਾ ਆਨੰਦ ਵੀ ਮਾਣ ਸਕਦੇ ਸਨ। ਇਥੇ ਸ਼ੇਖ ਫ਼ਰੀਦ ਕੋਲ ਦੂਰੋਂ-ਦੂਰੋਂ ਲੋਕ ਆ ਕੇ ਬਰਕਤਾਂ ਤੇ ਅਸੀਸਾਂ ਲੈਂਦੇ। ਉਹ ਧਰਤੀ ਉਤੇ ਇਕ ਫੂਹੜੀ ਉਪਰ ਹੀ ਸੂਫ਼ੀ ਫ਼ਕੀਰਾਂ ਵਾਂਗ ਬੈਠੇ ਰਹਿੰਦੇ ਤੇ ਦਰਸ਼ਕਾਂ ਤੇ ਅਨੁਯਾਈਆਂ ਨੂੰ ਸਿੱਖਿਆ ਦਿੰਦੇ ਰਹਿੰਦੇ। ਉਨ੍ਹਾਂ ਦੇ ਪਰਵਚਨ, ਸਲੋਕਾਂ ਤੇ ਸ਼ਬਦਾਂ ਵਿਚ ਅੰਕਿਤ ਹੋਏ ਮਿਲਦੇ ਹਨ। ਇਨ੍ਹਾਂ ਵਿਚ ਭਾਵੇਂ ਅਰਬੀ ਫਾਰਸੀ ਸ਼ਬਦਾਵਲੀ ਦਾ ਚੋਖਾ ਅੰਸ਼ ਮਿਲਦਾ ਹੈ ਤੇ ਇਹ ਸੁਭਾਵਕ ਵੀ ਸੀ ; ਮੁਸਲਮਾਨਾਂ ਦੀ ਆਮਦ ਦੇ ਨਾਲ ਇਸਲਾਮ ਧਰਮ ਦੀ ਪਰਿਭਾਸ਼ਕ ਸ਼ਬਦਾਵਲੀ ਆਮ ਪ੍ਰਚਲਤ ਹੋ ਚੁਕੀ ਸੀ, ਪਰ ਮੂਲ ਤੌਰ ਤੇ ਸ਼ੇਖ਼ ਫ਼ਰੀਦ ਦੀ ਅਧਿਆਤਮਕ ਸਿਖਿਆ ਦਾ ਮਾਧਿਅਮ ਅਵੱਸ਼ ਲੋਕ-ਭਾਸ਼ਾ ਸੀ। ਉਹ ਲੋਕਾਂ ਨਾਲ ਉਨ੍ਹਾਂ ਦੀ ਬੋਲੀ ਵਿਚ ਹੀ ਵਾਰਤਾਲਾਪ ਕਰਦੇ। ਇਹ ਸ਼ੇਖ ਫ਼ਰੀਦ ਜੀ ਦੀ ਵੀ ਮਾਤ-ਭਾਸ਼ਾ ਸੀ। ਇਸ ਨੂੰ ਲਹਿੰਦੀ ਮੁਲਤਾਨੀ ਜਾਂ ਜੱਟਕੀ ਕਹਿੰਦੇ ਹਨ। ਇਹ ਪੰਜਾਬੀ ਦੀ ਹੀ ਇਕ ਉਪ-ਭਾਖਾ ਹੈ। ਉਸ ਵਿਚ ਦਿੱਲੀ ਦੇ ਇਰਦ-ਗਿਰਦ ਬੋਲੀ ਜਾਣ ਵਾਲੀ ਹਿੰਦੀ ਜਾਂ ਹਿੰਦਵੀ ਦੀ ਸ਼ਬਦਾਵਲੀ ਆ ਚੁਕੀ ਸੀ। ਹਾਂਸੀ ਵਿਖੇ ਰਹਿਣ ਕਾਰਣ ਸ਼ੇਖ਼ ਫ਼ਰੀਦ ਬਹੁਤ ਸਾਰੀ ਫ਼ੌਜੀ ਜਾਂ ਲਸ਼ਕਰੀ ਸ਼ਬਦਾਵਲੀ ਵੀ ਭਲੀ ਪ੍ਰਕਾਰ ਜਾਣਦੇ ਸਨ। ਇਸ ਲਈ ਉਨ੍ਹਾਂ ਦੇ ਪਰਵਚਨਾ ਜਾਂ ਗੋਸ਼ਟੀਆਂ ਵਿਚ ਉਪਰੋਕਤ ਮਿਸ਼ਰਤ ਸ਼ਬਦਾਵਲੀ ਦਾ ਹੋਣਾ ਕੁਦਰਤੀ ਸੀ। ਮੁਸਲਮਾਨਾਂ ਜਾਂ ਸੂਫ਼ੀਆਂ ਨੇ ਸ਼ੇਖ਼ ਫ਼ਰੀਦ ਦੇ ਪਰਵਚਨ, ਵਾਕ ਜਾਂ ਸ਼ਲੋਕ ਸਾਂਭਣ ਵਲ ਧਿਆਨ ਨਹੀਂ ਦਿਤਾ ਜਾਪਦਾ। ਸਾਹਿਤਕ ਫ਼ਾਰਸੀ ਦੇ ਤਜ਼ਕਰਿਆਂ ਵਿਚ ਉਨ੍ਹਾਂ ਦੇ ਮੁਜ਼ਾਕਰਾਤ (ਕਹੇ ਹੋਏ ਸ਼ਬਦ) ਦਰਜ ਹਨ, ਪਰ ਉਹ ਉਨ੍ਹਾਂ ਦੀ ਬਾਣੀ

ਨਹੀਂ। ਸ਼ੇਖ਼ ਫ਼ਰੀਦ ਦੇ ਲੋਕ-ਭਾਸ਼ਾ ਵਿਚ ਕਹੇ ਹੋਏ ਪਰਵਚਨ ਕਿਸੇ ਫ਼ਾਰਸੀ ਤਜ਼ਕਰੇ ਵਿਚ ਨਹੀਂ ਮਿਲਦੇ। ਇਹ ਸੁਭਾਗਾ ਇਤਫ਼ਾਕ ਹੈ ਕਿ ਸ਼ੇਖ਼ ਫ਼ਰੀਦ ਦੀ ਮੁਲਤਾਨੀ ਵਿਚ ਰਚੀ ਹੋਈ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਦੀਵੀ ਕਾਲ ਲਈ ਸੁਰਖਿਅਤ ਹੋ ਗਈ।

# ਸ਼ੇਖ਼ ਫ਼ਰੀਦ ਦੇ ਪੀਰੀ ਜੀਵਨ ਦੇ ਕੁਝ ਇਕ ਝਲਕਾਰੇ

ਸ਼ੇਖ਼ ਫ਼ਰੀਦ ਖਾਣ ਪਾਣ, ਓੜ੍ਹਨ ਪਹਿਨਣ ਵਿਚ ਹੱਦੋਂ ਵੱਧ ਨੇਮ ਤੇ ਜ਼ਬਤ ਕਰਦੇ। ਕਹਿੰਦੇ ਹਨ ਕਿ ਉਨ੍ਹਾਂ ਦਾ ਬਿਸਤਰਾ ਇਕੋ-ਇਕ ਪਾਟੀ ਪੁਰਾਣੀ ਲੋਈ ਹੁੰਦੀ ਸੀ, ਜਿਹੜੀ ਉਨ੍ਹਾਂ ਦੇ ਸਾਰੇ ਸਰੀਰ ਨੂੰ ਵੀ ਢੱਕ ਨਹੀਂ ਸਕਦੀ ਸੀ। ਸੁਤਿਆਂ ਪਿਆਂ ਪੈਰ ਨੰਗੇ ਰਹਿ ਜਾਂਦੇ। ਰਮਜ਼ਾਨ ਦੇ ਮਹੀਨੇ ਵਿਚ ਉਹ ਹਰ ਸ਼ਾਮ ਰੋਜ਼ਾ ਇਤਫ਼ਾਰ ਕਰਨ (ਰੋਜ਼ਾ ਖੋਲ੍ਹਣ) ਲਈ ਕੇਵਲ ਇਕ ਪਿਆਲਾ ਸ਼ਰਬਤ ਦਾ ਪੀਂਦੇ। ਅਜਿਹੇ ਸ਼ਰਬਤ ਦਾ ਵੱਡਾ ਜਗ ਜਦ ਉਨ੍ਹਾਂ ਪਾਸ ਲਿਆਂਦਾ ਜਾਂਦਾ ਤਾਂ ਉਹ ਸਾਰੇ ਪਾਸ ਬੈਠੇ ਜਿਗਿਆਸੂਆਂ ਵਿਚ ਵੰਡ ਦਿੰਦੇ ਇਥੋਂ ਤਕ ਕਿ ਆਪਣੇ ਲਈ ਕੇਵਲ ਇਕ ਪਿਆਲਾ ਰਹਿ ਜਾਂਦਾ। ਸ਼ੇਖ਼ ਫ਼ਰੀਦ ਦੇ ਅਨੁਯਾਈ ਵੀ ਆਮ ਤੌਰ ਤੇ ਅਤਿ ਗਰੀਬ ਤੇ ਸਮਾਜ ਦੇ ਪਛੜੇ ਵਰਗ ਦੇ ਹੁੰਦੇ ਜੋ ਰੋਜ਼ਾ ਤਾਂ ਰਖਦੇ ਪਰ ਰੋਜ਼ਾ ਖੋਲ੍ਹਣ ਲਈ ਉਨ੍ਹਾਂ ਪਾਸ ਕੋਈ ਵਸਤ ਨਾ ਹੁੰਦੀ। ਉਹ ਆਪਣੇ ਅਨੁਯਾਈਆਂ ਦੀ ਸੰਗਤ ਵਿਚ ਭੋਇੰ ਤੇ ਬਹਿ ਕੇ ਰੋਟੀ ਖਾਂਦੇ; ਉਨ੍ਹਾਂ ਲਈ ਕੋਈ ਵਿਸ਼ੇਸ਼ ਦਸਤਰਖਾਨ ਨਹੀਂ ਵਿਛਾਇਆ ਜਾਂਦਾ ਸੀ। ਉਹ ਜਨ-ਸਮੂਹ ਦੇ ਅਧਿਆਤਮਿਕ ਨੇਤਾ ਸਨ, ਸੁਲਤਾਨ ਨਾਸਿਰੁੱਦੀਨ ਮਹਿਮੂਦ, ਮੁਲਤਾਨ ਦੇ ਨੇੜੇ ਆਇਆ। ਉਸ

ਦਾ ਇਰਾਦਾ ਹੋਇਆ ਕਿ ਉਹ ਅਜੋਧਨ ਵਿਖੇ ਸ਼ੇਖ਼ ਫ਼ਰੀਦ ਦੀ ਸੇਵਾ ਵਿਚ ਹਾਜ਼ਰ ਹੋਵੇ। ਫ਼ਰੀਦ ਦੇ ਦਰਸ਼ਨਾਂ ਨੂੰ ਸਾਰੀ ਸ਼ਾਹੀ ਫ਼ੌਜ ਨਿਕੇ ਜਿਹੇ ਕਸਬੇ ਅਜੋਧਨ ਵਿਖੇ ਉਸ ਨਾਲ ਆ ਗਈ। ਸ਼ੇਖ਼ ਫ਼ਰੀਦ ਲਈ ਇਹ ਸੰਭਵ ਨਹੀਂ ਸੀ ਕਿ ਉਹ ਸਾਰੀ ਫ਼ੌਜ ਨੂੰ ਦਰਸ਼ਨ ਦੇ ਸਕਣ,ਇਸ ਲਈ ਸ਼ੇਖ਼ ਦੇ ਚੁਗੇ ਦੀ ਇਕ ਬਾਂਹ ਛੱਤ ਤੋਂ ਹੇਠ ਲਟਕਾ ਦਿੱਤੀ ਗਈ। ਲੋਕ ਉਸ ਪਾਸੋਂ ਲੰਘਦੇ, ਕਪੜੇ ਨੂੰ ਚੁੰਮਦੇ ਤੇ ਚਲੇ ਜਾਂਦੇ। ਭੀੜ ਇੰਨੀ ਸੀ ਕਿ ਹਰ ਇਕ ਜਦ ਉਹ ਕਪੜੇ ਨੂੰ ਚੁੰਮ ਕੇ ਲੰਘਣ ਲਗਾ ਤਾਂ ਇਹ ਤਾਰ-ਤਾਰ ਹੋ ਗਿਆ। ਦਰਸ਼ਕਾਂ ਦੇ ਫੇਰ ਜ਼ੋਰਦਾਰ ਬੇਨਤੀ ਕਰਨ ਪੁਰ ਸ਼ੇਖ਼ ਫ਼ਰੀਦ ਆਪ ਇਕ ਮਸਜਿਦ ਵਿਚ ਆ ਗਏ। ਉਨ੍ਹਾਂ ਦੇ ਆਲੇ ਦੁਆਲੇ ਸ਼ਰਧਾਲੂਆਂ ਨੇ ਇਕ ਘੇਰਾ ਪਾ ਲਿਆ, ਤਾਂ ਜੋ ਦਰਸ਼ਕ ਦੂਰੋਂ ਹੀ ਉਨ੍ਹਾਂ ਦੇ ਦਰਸ਼ਨ ਕਰਕੇ ਪਰਤਦੇ ਜਾਣ। ਮੁਰੀਦਾਂ ਨੇ, ਜਿਵੇਂ ਸ਼ੇਖ਼ ਸਾਹਿਬ ਨੇ ਕਿਹਾ ਸੀ, ਉਨ੍ਹਾਂ ਨੂੰ ਘੇਰੇ ਵਿਚ ਲੈ ਲਿਆ। ਅਚਾਨਕ ਇਕ ਫ਼ਰਾਸ਼ (ਝਾੜੂ-ਬਰਦਾਰ) ਭੀੜ ਵਿਚੋਂ ਤੀਰ ਵਾਂਗ ਨਿਕਲਿਆ ਅਤੇ ਘੇਰਾ ਤੋੜਾ ਕੇ ਸ਼ੇਖ਼ ਫ਼ਰੀਦ ਦੇ ਚਰਨਾਂ ਤੇ ਜਾ ਢੱਠਾ ਅਤੇ ਉਨ੍ਹਾਂ ਨੂੰ ਆਪਣੇ ਵਲ ਖਿਚ ਕੇ ਚਰਨਾਂ ਨੂੰ ਚੁੰਮ ਲਿਆ। ਫਿਰ ਉਨ੍ਹਾਂ ਨੇ ਉਚੀ ਆਵਾਜ਼ ਵਿਚ ਸੰਬੋਧਨ ਕਰਦਿਆਂ ਹੋਇਆਂ ਕਿਹਾ, "ਐ ਸ਼ੇਖ਼ ਫ਼ਰੀਦੁੱਦੀਨ। ਤੁਸੀਂ ਪਰੇਸ਼ਾਨ ਕਿਉਂ ਹੁੰਦੇ ਹੋ, ਸਗੋਂ ਤੁਹਾਨੂੰ ਤਾਂ ਅਜਿਹੀ ਬਰਕਤ ਮਿਲਣ ਕਰਕੇ ਰੱਬ ਦਾ ਸ਼ੁਕਰ ਕਰਨਾ ਚਾਹੀਦਾ ਹੈ।" ਫ਼ਰਾਸ਼ ਦੇ ਇਹ ਸ਼ਬਦ ਸੁਣ ਕੇ ਸ਼ੇਖ਼ ਦੇ ਹਿਰਦੇ ਵਿਚੋਂ ਇਕ ਹੂਕ ਨਿਕਲੀ ਤੇ ਉਹ ਬਹੁਤ ਪ੍ਰਭਾਵਿਤ ਹੋਏ। ਫ਼ਰਾਸ਼ ਨੂੰ ਅਸੀਸ ਦਿਤੀ, ਤੇ ਉਸ ਪਾਸੋਂ ਖਿਮਾਂ ਚਾਹੀ। ਇਸ ਪੁਰ ਸ਼ੇਖ਼ ਨੇ ਬਚਨ ਕੀਤਾ ਕਿ ਮਨੁੱਖ ਨੂੰ ਹਮੇਸ਼ਾ ਕੋਮਲ-ਹਿਰਦੇ ਵਾਲਾ ਹੋਣਾ ਚਾਹੀਦਾ ਹੈ ਅਤੇ ਉਸ ਨੂੰ ਦੂਜਿਆਂ ਦਾ ਦੁਖ ਦਰਦ ਵੰਡਾਉਣਾ ਚਾਹੀਦਾ ਹੈ। ਇਕ ਰਵਾਇਤ ਹੈ ਕਿ ਇਸ ਅਵਸਰ ਤੇ ਸੁਲਤਾਨ ਨੇ ਸ਼ੇਖ਼ ਫ਼ਰੀਦ ਨੂੰ ਆਪਣੇ ਵਜ਼ੀਰ ਬਲਬਨ ਦੁਆਰਾ (ਜੋ ਪਿਛੋਂ ਸੁਲਤਾਨ ਬਣਿਆ) ਕੁਝ ਪਿੰਡਾਂ ਦੀ ਜਾਗੀਰ ਦਾ ਪੱਟਾ ਤੇ ਕੁਝ ਨਕਦ ਰਕਮ ਭੇਟਾ ਵਜੋਂ ਭੇਜੀ। ਸ਼ੇਖ਼ ਨੇ ਰਕਮ ਲੈ ਕੇ ਗਰੀਬਾਂ ਮੁਥਾਜਾਂ ਨੂੰ ਵੰਡ ਦਿੱਤੀ ਅਤੇ ਜਾਗੀਰ ਦਾ ਪਟਾ ਇਹ ਕਹਿ ਕੇ ਸੁਲਤਾਨ ਨੂੰ ਮੋੜ ਦਿੱਤਾ ਕਿ :

'ਸ਼ਾਹ ਮਾ ਰਾ ਦਿਹ ਦਿਹੱਦ ਮਿਠੱਤ ਨਿਹੱਦ,
ਰਾਜ਼ਕਿ—ਮਾ ਰਿਜ਼ਕ ਬੇ-ਮਿਨੱਤ ਦਿਹਦ।'

(ਬਾਦਸ਼ਾਹ ਤਾਂ ਸਾਨੂੰ ਕੁਝ ਪਿੰਡ ਦੇ ਕੇ ਅਹਿਸਾਨ ਚੜ੍ਹਾਉਂਦਾ ਹੈ। ਸਾਡਾ ਰਾਜ਼ਿਕ ਰੱਬ ਬਿਨਾਂ ਕਿਸੇ ਅਹਿਸਾਨ ਦੇ ਸਾਨੂੰ ਰੋਜ਼ੀ ਬਖ਼ਸ਼ਦਾ ਹੈ)

ਨਾਲ ਹੀ ਉਹਨਾਂ ਇਹ ਸੰਦੇਸ਼ ਭੇਜਿਆ ਕਿ ਆਪਣੇ ਰਾਜ ਨੂੰ ਕਿਸੇ ਰੱਬ ਤੋਂ ਡਰਨ ਵਾਲੇ ਵਜ਼ੀਰ ਦੇ ਪ੍ਰਬੰਧ ਵਿਚ ਰਖ :

'ਮੁਲਕ ਬ-ਵਜ਼ੀਰੇ ਖੁਦਾ ਤਰਸ ਜ਼ਬਤ ਕੁਨ।

ਇਹ ਸ਼ੇਖ਼ ਫ਼ਰੀਦ ਦੇ ਸਬਰ ਸੰਤੋਖ ਤੇ ਉਨ੍ਹਾਂ ਦੀ ਰਾਜ ਮਾਲ ਲਈ ਬੇ-ਪਰਵਾਹੀ ਦੀ ਇਕ ਤੁਛ ਮਿਸਾਲ ਹੈ। ਇਹ ਚਿਸ਼ਤੀ ਸੂਫ਼ੀਆਂ ਦੇ ਆਦਰਸ਼ਕ ਜੀਵਨ ਦਾ ਨਮੂਨਾ ਸੀ।

ਸ਼ੇਖ਼ ਫ਼ਰੀਦ ਬਹੁਤ ਹਮਦਰਦ ਤੇ ਵੇਖ ਕੇ ਅਣਡਿੱਠ ਕਰਨ ਵਾਲੇ ਸੂਫ਼ੀ ਸਨ। ਇਕ ਜਾਦੂਗਰ ਨੇ ਉਨ੍ਹਾਂ ਨੂੰ ਆਪਣੇ ਜਾਦੂ ਟੂਣੇ ਨਾਲ ਨੁਕਸਾਨ ਪਹੁੰਚਾਉਣਾ ਚਾਹਿਆ। ਸ਼ੇਖ਼ ਬਹੁਤ ਸਮਾਂ ਬੀਮਾਰ ਰਹੇ। ਕੋਈ ਇਲਾਜ ਕਾਰਗਰ ਸਾਬਤ ਨਾ ਹੋਣ ਪੁਰ ਪਤਾ ਲਗਾ ਕਿ ਜਾਦੂਗਰ ਨੇ ਸ਼ੇਖ਼ ਦਾ ਇਕ ਪੁਤਲਾ ਬਣਾ ਕੇ ਉਸ ਵਿਚ ਸੂਈਆਂ ਗੱਡੀਆਂ ਹੋਈਆਂ ਹਨ ਤੇ ਪੁਤਲੇ ਨੂੰ ਧਰਤੀ ਵਿਚ ਦਬਾ ਰੱਖਿਆ ਹੈ। ਜਦ ਪੁਤਲਾ ਧਰਤੀ ਹੇਠੋਂ ਕਢਿਆ ਗਿਆ ਤੇ ਇਕ-ਇਕ ਕਰਕੇ ਸੂਈਆਂ ਬਾਹਰ ਖਿੱਚੀਆਂ ਗਈਆਂ ਤਾਂ ਸ਼ੇਖ਼ ਨੂੰ ਆਰਾਮ ਆ ਗਿਆ। ਸਥਾਨਕ ਹਾਕਮ ਨੇ ਉਸ ਜਾਦੂਗਰ ਨੂੰ ਮੌਤ ਦੀ ਸਜ਼ਾ ਦੇਣੀ ਚਾਹੀ ਪਰ ਸ਼ੇਖ਼ ਫ਼ਰੀਦ ਨੇ ਉਸ ਨੂੰ ਮੁਆਫ਼ ਕਰਦੇ ਹੋਇਆਂ ਉਸ ਦੀ ਜਾਨ-ਬਖ਼ਸ਼ੀ ਕਰਵਾ ਦਿਤੀ।

ਇਕ ਵਾਰ ਇਕ ਔਰਤ ਬੜੀ ਸਹਿਮੀ ਤੇ ਡਰੀ ਹੋਈ ਆਪ ਪਾਸ ਆਈ ਅਤੇ ਦਸਿਆ ਕਿ ਇਕ ਜੋਗੀ ਉਸ ਨੂੰ ਰੋਜ਼ ਦੁੱਧ ਭੇਟਾ ਕਰਨ ਲਈ ਮਜਬੂਰ ਕਰਦਾ ਹੈ। ਉਸ ਪਾਸ ਤਾਂਤ੍ਰਿਕ ਸ਼ਕਤੀ ਹੈ ਤੇ ਉਸ ਨੂੰ ਨਿਤ ਡਰਾਉਂਦਾ ਹੈ। ਗਰੀਬ ਔਰਤ ਪਾਸ ਦੇਣ ਜੋਗਾ ਦੁੱਧ ਨਹੀਂ ਕੀ ਕਰੇ ? ਸ਼ੇਖ਼ ਫ਼ਰੀਦ ਨੇ ਗਰੀਬ ਔਰਤ ਉਪਰ ਮੇਹਰ ਦੀ ਨਜ਼ਰ ਕੀਤੀ ਜੋਗੀ ਦੇ ਜਾਦੂ ਟੂਣੇ ਦਾ ਅਸਰ ਜਾਂਦਾ ਰਿਹਾ ਅਤੇ ਉਸ ਨੂੰ ਮੁੜ ਰੋਜ਼ ਦੁੱਧ ਦਾ ਡੰਨ ਨਾ ਭਰਨਾ ਪਿਆ।

ਕਰੜੀ ਤਪੱਸਿਆ ਤੇ ਬੰਦਗੀ ਕਰਕੇ ਸ਼ੇਖ਼ ਫ਼ਰੀਦ ਭਾਵੇਂ ਬੇਅੰਤ ਅਧਿਆਤਮਕ ਸ਼ਕਤੀਆਂ ਦੇ ਮਾਲਕ ਸਨ, ਪਰ ਉਨ੍ਹਾਂ ਅਜਿਹੀ ਕਿਸੇ ਸ਼ਕਤੀ ਦਾ ਪ੍ਰਯੋਗ ਨਹੀਂ ਕੀਤਾ : ਉਹ ਕਰਾਮਾਤਾਂ ਜਾਂ ਮੌਜਜ਼ਿਆਂ ਦੇ ਵਿਰੋਧੀ ਸਨ। ਜਦ ਬਹੁਤ ਸਾਰੇ ਲੋਕ ਉਨ੍ਹਾਂ ਪਾਸ ਧਾਗੇ ਤਵੀਤਾਂ ਲਈ ਆਉਣੇ ਲਗੇ ਤਾਂ ਉਨ੍ਹਾਂ ਆਪਣੇ ਮੁਰਸ਼ਿਦ ਖ਼੍ਵਾਜਾ ਕੁਤਬੱਦਨ ਪਾਸੋਂ ਪੁਛਿਆ ਕਿ ਮੈਂ ਲੋਕਾਂ ਨੂੰ ਧਾਗੇ ਤਵੀਤ ਦਿਆਂ ਕਰਾਂ ਜਾਂ ਨਾ। ਮੁਰਸ਼ਿਦ ਨੇ ਬੜੇ ਸੁੰਦਰ ਸ਼ਬਦਾਂ ਵਿਚ ਉਤਰ ਦਿੱਤਾ ਕਿ ਲੋਕਾਂ ਦੀਆਂ ਇਛਾਵਾਂ ਪੂਰੀਆਂ ਕਰਨਾ ਨਾ ਮੇਰੇ ਹੱਥ ਹੈ ਨਾ ਤੇਰੇ : ਤਵੀਤ ਰੱਬ ਦੇ ਨਾਮ ਹੁੰਦਾ ਹੈ ਤੇ ਉਸ ਉਪਰ ਅੱਲਾਹ ਦਾ ਅਖਰ ਹੀ ਲਿਖਿਆ ਹੁੰਦਾ ਹੈ, ਇਸ ਲਈ ਜੋ ਵੀ ਮੰਗੇ, ਤੂੰ ਰੱਬ ਦਾ ਨਾਮ ਲਿਖ ਕੇ ਇਹ ਤਵੀਤ ਉਸ ਨੂੰ ਦੇ ਦਿਆ ਕਰ'। ਇਹ ਪ੍ਰਕਾਸ਼ਮਈ ਦ੍ਰਿਸ਼ਟੀਕੋਣ ਚਿਸ਼ਤੀ ਸੂਫ਼ੀਆਂ ਦੇ ਰੱਬ ਉਪਰ ਅਟੱਲ ਵਿਸ਼ਵਾਸ਼ ਦਾ ਪ੍ਰਤੀਕ ਹੈ ਤੇ ਉਨ੍ਹਾਂ ਨੂੰ ਆਮ ਧਾਗੇ ਤਵੀਤ ਤੇ ਜਾਦੂ ਟੂਣੇ ਕਰਨ ਵਾਲਿਆਂ ਤੋਂ ਵਿਭਿੰਨ ਕਰਦਾ ਹੈ ਜੋ ਆਪਣੇ ਜਾਦੂ ਟੂਣੇ ਨੂੰ ਆਪਣੀ ਨਿਜੀ ਸ਼ਕਤੀ ਦਾ ਪ੍ਰੀਣਾਮ ਦਸਦੇ ਹਨ। ਖ਼੍ਵਾਜਾ ਕੁਤਬੁੱਦੀਨ ਨੇ ਜਦ ਸ਼ੇਖ਼ ਫ਼ਰੀਦ ਨੂੰ ਕਿਸੇ ਵੀਰਾਨੇ ਵਿਚ ਜਾ ਕੇ ਵਸਣ ਤੇ ਲੋਕਾਂ ਦਾ ਦੁੱਖ ਦਰਦ ਦੂਰ ਕਰਨ ਦਾ ਆਦੇਸ਼ ਦਿੱਤਾ ਤਾਂ ਨਿਮਨਲਿਖਿਤ ਤੁਕਾਂ ਪੜ੍ਹੀਆਂ ਸਨ ਤੇ ਸ਼ੇਖ਼ ਨੂੰ ਰੱਬ ਦੀ ਅਥਾਹ ਸ਼ਕਤੀ ਤੇ ਬਰਕਤ ਦਾ ਭਰੋਸਾ ਦਵਾਇਆ ਸੀ ਅਤੇ ਸਬਰ ਸੰਤੋਖ ਤੋਂ ਕੰਮ ਲੈਣ ਲਈ ਕਿਹਾ ਸੀ :

'ਐ ਬਸਾ ਦਰਦ ਕ-ਆਂ ਤੁਰਾ ਦਾਰੂ ਸਤ,
ਐ ਬਸਾ ਸ਼ੇਰ ਕ-ਆਂ ਤੁਰਾ ਆਹੂਸਤ।'

(ਅਨੇਕਾਂ ਦੁਖ ਦਰਦ ਤੇਰੇ ਲਈ ਦਵਾ ਸਾਬਤ ਹੋਣਗੇ,
ਅਨੇਕਾਂ ਸ਼ੇਰ ਤੇਰੇ ਸਾਹਮਣੇ ਬਸ ਹਰਨ ਜਾਪਣਗੇ।)

ਸ਼ੇਖ਼ ਫ਼ਰੀਦ ਦੇ ਜੀਵਨ ਬਾਰੇ ਕਈ ਰਵਾਇਤਾਂ ਮਿਲਦੀਆਂ ਹਨ, ਜਿਨ੍ਹਾਂ ਤੋਂ ਸਿੱਧ ਹੁੰਦਾ ਹੈ ਕਿ ਉਨ੍ਹਾਂ ਨੇ ਜਨ-ਸਮੂਹ ਦੇ ਹਿਰਦਿਆਂ ਵਿਚ ਰੱਬੀ ਪਿਆਰ ਤੇ ਵਿਸ਼ਵਾਸ ਦੀ ਕਿਵੇਂ ਰੂਹ ਭਰ ਦਿਤੀ ਸੀ ਤੇ ਕਿਵੇਂ ਆਮ ਜਨਤਾ ਉਨ੍ਹਾਂ ਦਾ ਮਾਨ ਸਤਿਕਾਰ ਕਰਦੀ ਸੀ।

ਕਹਿੰਦੇ ਹਨ, ਇਕ ਵਾਰ ਇਕ ਅਨੁਯਾਈ ਉਨ੍ਹਾਂ ਦੀ ਜ਼ਿਆਰਤ ਲਈ

ਆ ਰਿਹਾ ਸੀ। ਰਸਤੇ ਵਿਚ ਉਸ ਨੂੰ ਇਕ ਵੇਸ਼ਿਆ ਮਿਲੀ ਜਿਸ ਨੇ ਉਸ ਦੇ ਮਨ ਨੂੰ ਭਰਮਾਉਣਾ ਚਾਹਿਆ। ਜਦ ਉਸ ਦਾ ਮਨ ਬੇ-ਕਾਬੂ ਹੋਣ ਲਗਾ ਤਾਂ ਅਚਾਨਕ ਉਸਦੀ ਗੱਲ੍ਹ ਤੇ ਕਿਸੇ ਜ਼ੋਰ ਨਾਲ ਥੱਪੜ ਮਾਰਿਆ ਤੇ ਗ਼ੈਬ ਤੋਂ ਆਵਾਜ਼ ਆਈ 'ਤੂੰ ਜਿਸ ਪਵਿੱਤਰ ਕੰਮ ਲਈ ਜਾ ਰਿਹਾ ਹੈਂ, ਤੇਰਾ ਇਹ ਕਰਮ ਉਸ ਦੇ ਅਨੁਕੂਲ ਨਹੀਂ'। ਇਸ ਗੱਲ ਨੇ ਉਸ ਨੂੰ ਕੁਕਰਮ ਕਰਨ ਤੋਂ ਬਚਾ ਲਿਆ। ਜਦ ਉਹ ਸ਼ੇਖ਼ ਫ਼ਰੀਦ ਦੀ ਹਜ਼ੂਰੀ ਵਿਚ ਆਇਆ ਤਾਂ ਸ਼ੇਖ਼ ਨੇ ਕਿਹਾ, 'ਤੈਨੂੰ ਰਾਹ ਵਿਚ ਬੜੀ ਚੰਗੀ ਤਾੜਨਾ ਤੇ ਚਿਤਾਵਨੀ ਮਿਲੀ ਸੀ'। ਅਜਿਹੀਆਂ ਘਟਨਾਵਾਂ ਕਰਕੇ ਲੋਕਾਂ ਦੇ ਦਿਲਾਂ ਵਿਚ ਸ਼ੇਖ਼ ਫ਼ਰੀਦ ਦੀ ਅਧਿਆਤਮਿਕ ਸਕਤੀ ਤੇ ਭਾਵਾਂ ਨੂੰ ਪਕਿਆਂ ਕਰ ਦਿੱਤਾ ਸੀ।

ਇਕ ਹੋਰ ਰਵਾਇਤ ਆਉਂਦੀ ਹੈ ਕਿ ਇਕ ਆਦਮੀ ਨੂੰ ਕੁਝ ਅਮੀਰਾਂ ਦਰਬਾਰੀਆਂ ਨੇ ਸੌ ਟੱਕੇ ਦਿੱਤੇ ਕਿ ਉਹ ਸ਼ੇਖ ਫ਼ਰੀਦ ਦੀ ਸੇਵਾ ਵਿਚ ਜਾ ਕੇ ਉਨ੍ਹਾਂ ਵਲੋਂ ਤੁਛ ਭੇਟਾ ਭੇਟ ਕਰੇ। ਉਸ ਆਦਮੀ ਨੇ ਉਸ ਰਕਮ ਵਿਚੋਂ ਅੱਧੀ (ਪੰਜਾਹ ਟੱਕੇ) ਆਪਣੇ ਨਿਜੀ ਕੰਮਾਂ ਲਈ ਰਖ ਲਈ। ਜਦ ਉਹ ਸ਼ੇਖ ਫ਼ਰੀਦ ਦੇ ਸਾਹਮਣੇ ਪੁਜਾ ਤੇ ਪੰਜਾਹ ਟੱਕੇ ਭੇਟਾ ਕੀਤੇ ਤਾਂ ਸ਼ੇਖ ਫ਼ਰੀਦ ਮੁਸਕਰਾਏ ਤੇ ਕਿਹਾ, 'ਤੂੰ ਭਰਾਵਾਂ ਵਾਲੀ ਵੰਡ ਅੱਧੋ ਅੱਧ ਪਹਿਲਾਂ ਹੀ ਕਰ ਲਈ ਹੈ' ਇਸ ਪਰ ਉਹ ਆਦਮੀ ਬੜਾ ਸ਼ਰਮਿੰਦਾ ਹੋਇਆ : ਸ਼ੇਖ ਫ਼ਰੀਦ ਪਾਸੋਂ ਉਸ ਮੁਆਫ਼ੀ ਮੰਗੀ ਤੇ ਬਾਕੀ ਦੀ ਰਕਮ ਵੀ ਕੱਢ ਕੇ ਉਨ੍ਹਾਂ ਅਗੇ ਰਖ ਦਿਤੀ। ਸ਼ੇਖ ਨੇ ਉਸਦੀ ਤੋਬਾ ਪਰਵਾਨ ਕੀਤੀ ਤੇ ਉਸ ਉਪਰ ਆਪਣੀ ਬਰਕਤ ਤੇ ਬਖ਼ਸ਼ਿਸ਼ ਕੀਤੀ ਤੇ ਉਸ ਨੂੰ ਆਪਣੇ ਮੁਰੀਦਾਂ ਦੇ ਜੁਮਰੇ ਵਿਚ ਸ਼ਾਮਲ ਕਰ ਲਿਆ। ਪਿਛੋਂ ਇਸੇ ਵਿਅਕਤੀ ਨੂੰ ਸ਼ੇਖ ਨੂੰ ਆਪਣਾ ਨਾਇਬ ਬਣਾਕੇ ਪ੍ਰਚਾਰ ਹਿਤ ਸੀਸਤਾਨ ਵਲ ਭੇਜਿਆ।

ਮੁਲਤਾਨ ਤੇ ਉਚ ਸ਼ਰੀਫ਼ ਦਾ ਹਾਕਮ ਕਈ ਇਕ ਕਾਰਣਾਂ ਕਰਕੇ ਸ਼ੇਖ ਫ਼ਰੀਦ ਨਾਲ ਖਾਰ ਖਾਂਦਾ ਸੀ। ਸ਼ੇਖ ਫ਼ਰੀਦ ਨੇ ਕਦੀ ਵੀ ਕੋਈ ਕੌੜਾ ਤੇ ਈਰਖਾਲੂ ਸ਼ਬਦ ਉਸ ਦੇ ਵਿਰੁੱਧ ਨਹੀਂ ਸੀ ਵਰਤਿਆ, ਸਗੋਂ ਸੰਤਾਂ ਸੂਫ਼ੀਆਂ ਦੀ ਉਦਾਰਤਾ ਵਾਲੇ ਸੁਭਾਉ ਅਨੁਸਾਰ ਇਹ ਸ਼ਬਦ ਉਸ ਦੇ ਹੱਕ ਵਿਚ ਕਹੇ :

ਅਫ਼ਸੋਸ ! ਕਿ ਅਜ ਹਾਲੇ ਮਨਤ ਨੀਮਤ ਖਬਰ
ਆਂਗਾਹ ਕਿ ਤੂ ਦਾਨੀ ਹਮਾ ਅਫ਼ਸੋਸ ਖੁਰੀ

(ਬਹੁਤ ਸ਼ੋਕ ਦੀ ਗਲ ਹੈ ਕਿ ਤੈਨੂੰ ਮੇਰੇ ਹਾਲ ਦੀ ਖਬਰ ਨਹੀਂ
ਜਦ ਤੈਨੂੰ ਇਸ ਹਾਲਤ ਦਾ ਪਤਾ ਲਗਾ, ਤੂੰ ਪਛੋਤਾਂਵੇਗਾ)

ਸ਼ੇਖ ਫ਼ਰੀਦ ਰੱਬ ਦੀ ਬੰਦਗੀ ਵਿਚ ਇੰਨੇ ਲੀਨ ਤੇ ਮਹੱਵ ਰਹਿੰਦੇ ਕਿ ਉਨ੍ਹਾਂ ਨੂੰ ਘਰ ਤੇ ਟੱਬਰ ਦੀ ਵੀ ਕੋਈ ਫ਼ਿਕਰ ਨਾ ਰਹਿੰਦੀ। ਸਾਰੇ ਹੀ ਮਹਾਨ ਪੁਰਸ਼ ਸੰਸਾਰਕ ਕਰਮ ਤੇ ਵਿਹਾਰ ਤੋਂ ਬੇਪਰਵਾਹ ਰਹੇ ਹਨ। ਇਹ ਉਨ੍ਹਾਂ ਦਾ ਸੁਭਾਉ ਹੀ ਬਣ ਜਾਂਦਾ ਹੈ। ਸ਼ੇਖ਼ ਫ਼ਰੀਦ ਦਾ ਲਾਡਲਾ ਪੁਤਰ ਨਿਜ਼ਾਮੁੱਦੀਨ ਸੀ, ਜੋ ਸੁਲਤਾਨ ਦੇ ਲਸ਼ਕਰ ਵਿਚ ਉੱਚ ਅਧਿਕਾਰੀ ਸੀ। ਉਹ ਮੰਗੋਲ ਫ਼ੌਜਾਂ ਨਾਲ ਲੜਦਾ ਸ਼ਹੀਦ ਹੋ ਗਿਆ ਸੀ। ਜਦ ਉਹ ਆਪਣੇ ਪਿਤਾ ਤੋਂ ਦੂਰ ਸੀ ਤਾਂ ਉਸ ਨੇ ਆਪਣਾ ਸਲਾਮ ਆਦਾਬ ਕਿਸੇ ਯਾਤ੍ਰੀ ਦੁਆਰਾ ਸ਼ੇਖ ਵਲ ਭੇਜਿਆ। ਸ਼ੇਖ ਫ਼ਰੀਦ ਰੱਬ ਦੀ ਬੰਦਗੀ ਵਿਚ ਇੰਨੇ ਲੀਨ ਸਨ ਕਿ ਕਿੰਨਾਂ ਚਿਰ ਹੀ ਮਸਤੀ ਵਿਚ ਰਹਿਣ ਪਿਛੋਂ ਲਗਾ, ਕਿ ਉਹ ਸਮਝ ਨਾ ਸਕੇ ਕਿ ਇਹ ਸੁਨੇਹਾ ਕਿਸਦਾ ਸੀ। ਰੱਬ ਦੇ ਇਸ਼ਕ ਵਿਚ ਆਪਣੇ ਸਭ ਕੰਮ ਭੁਲ ਜਾਂਦੇ ਹਨ।

ਇਕ ਸਮੇਂ ਸ਼ੇਖ ਫ਼ਰੀਦ ਦੀ ਪਤਨੀ ਉਨ੍ਹਾਂ ਪਾਸ ਆਕੇ ਬਹੁਤ ਰੋਈ ਤੇ ਕਿਹਾ ਕਿ ਬੱਚਾ ਭੁਖ ਹੱਥੋਂ ਕਾਲਵਸ ਹੋ ਗਿਆ ਹੈ। ਸ਼ੇਖ਼ ਨੇ ਮਨ ਦੇ ਭਾਵਾਂ ਨੂੰ ਦਬਾਂਦੇ ਹੋਇਆਂ ਕਿਹਾ।

'ਇਹ ਮਸਊਦ (ਫ਼ਰੀਦ ਜੀ ਦਾ ਅਸਲ ਨਾਮ) ਗਰੀਬ, ਰੱਬ ਦਾ ਬੰਦਾ ਕੀ ਕਰ ਸਕਦਾ ਹੈ ? ਉਹ ਰੱਬ ਦੇ ਹੁਕਮ ਨੂੰ ਕਿਵੇਂ ਮੋੜ ਸਕਦਾ ਹੈ ? ਜੇਕਰ ਉਹ ਇਹ ਸੰਸਾਰ ਅਸਾਰ ਛੱਡ ਗਿਆ ਹੈ ਤਾਂ ਉਸਦੇ ਸਰੀਰ ਨੂੰ ਦਫ਼ਨਾ ਦਿਓ।'

ਉਹਨਾਂ ਆਪਣੇ ਗਰੀਬੀ ਵੇਸ ਨੂੰ ਕਾਇਮ ਰੱਖਿਆ। ਇਹ ਉਨ੍ਹਾਂ ਦੀ ਜ਼ਿੰਦਗੀ ਦਾ ਆਦਰਸ਼ਕ ਪੱਖ ਸੀ। ਕਈ ਵਾਰ ਜਦ ਉਨ੍ਹਾਂ ਨੂੰ ਨਵੀਂ ਪੋਸ਼ਾਕ ਜਾਂ ਲੋਈ ਦਿਤੀ ਜਾਂਦੀ ਤਾਂ ਉਹ ਲੈਣੋਂ ਨਾਂਹ ਕਰ ਦਿੰਦੇ। ਇਕ ਵਾਰ ਜਦ ਉਨ੍ਹਾਂ ਦੇ ਨੌਕਰ ਨੇ ਇਕ ਦਾਮ ਦਾ ਲੂਣ ਉਧਾਰ ਲਿਆਂਦਾ, ਤਾਂ ਉਨ੍ਹਾਂ ਉਸ ਲੂਣ ਨਾਲ ਬਣਿਆ ਭੋਜਨ ਖਾਣੋਂ ਨਾਂਹ ਕਰ ਦਿਤੀ ਕਿਉਂਕਿ ਉਨ੍ਹਾਂ ਦੇ ਵਿਚਾਰ ਅਨੁਸਾਰ ਉਧਾਰ ਰਕਮ ਨਾਲ ਲਏ ਜਾਂ ਬਣਾਏ ਭੋਜਨ ਨੂੰ ਖਾਣਾ ਗੁਨਾਹ ਹੈ।

# ਚਰਿਤ੍ਰ ਤੇ ਸਿਖਿਆ

ਸ਼ੇਖ ਫ਼ਰੀਦ ਆਪਣੇ ਸਮੇਂ ਦੀ ਉੱਚ-ਅਧਿਆਤਮਿਕ ਇਸਲਾਮੀ ਵਿਦਿਆ ਵਿਚ ਨਿਪੁੰਨ ਸਨ। ਉਨ੍ਹਾਂ ਮੁਲਤਾਨ ਵਿਖੇ ਕਾਫ਼ੀ ਸਮਾਂ ਇਸਲਾਮੀ ਧਾਰਮਿਕ ਸਿਖਿਆ ਗ੍ਰਹਿਣ ਕੀਤੀ। ਮੁਲਤਾਨ ਉਨ੍ਹਾਂ ਸਮਿਆਂ ਵਿਚ ਇਸਲਾਮੀ ਵਿਦਿਆ ਦਾ ਮਹਾਨ ਕੇਂਦਰ ਸੀ। ਉਦੋਂ ਉਨ੍ਹਾਂ ਦਾ ਚਚੇਰਾ ਭਰਾ ਸ਼ੇਖ ਬਹਾਉਦੀਨ ਸੁਹਰਵਰਦੀ ਮੁਲਤਾਨ ਦਾ ਮੁਖ-ਪੀਰ ਸੀ। ਸ਼ੇਖ ਫ਼ਰੀਦ ਨੇ ਉਨ੍ਹਾਂ ਪਾਸੋਂ ਉੱਚ-ਸਿਖਿਆ ਪ੍ਰਾਪਤ ਕੀਤੀ ਤੇ ਫਿਰ ਦਿਲੀ ਜਾਕੇ ਹੋਰ ਵਿਦਿਆ ਹਾਸਲ ਕੀਤੀ। ਦਿਲੀ ਉਸ ਸਮੇਂ ਹਿੰਦ ਦਾ ਮਾਨੋ ਸਮਰਕੰਦ ਤੇ ਬੁਖਾਰਾ ਸੀ। ਸ਼ੇਖ ਬਹਾਉੱਦੀਨ ਦਾ ਭਾਰਾ ਅਧਿਆਤਮਿਕ ਅਸਰ ਰਸੂਖ ਸੀ। ਬਹਾਵਲਪੁਰ ਸ਼ਹਿਰ ਉਨ੍ਹਾਂ ਦੇ ਨਾਮ ਉਪਰ ਹੀ ਵਸਾਇਆ ਗਿਆ। ਉਨ੍ਹਾਂ ਖੇਤਰਾਂ ਵਿਚ ਅਧਿਆਤਮਿਕ ਸਲਤਨਤ ਇਨ੍ਹਾਂ ਦੋਹਾਂ ਮਹਾਨ ਬਾਦਸ਼ਾਹਾਂ ਵਿਚਕਾਰ ਵੰਡੀ ਹੋਈ ਸੀ, ਭਾਵੇਂ ਸ਼ੇਖ਼ ਫ਼ਰੀਦ ਦਾ ਪ੍ਰਭਾਵ ਆਪਣੇ ਮੁਰੀਦ ਖ੍ਵਾਜਾ ਨਿਜ਼ਾਮੁੱਦੀਨ ਔਲੀਆਂ ਕਰਕੇ ਬਹੁਤ ਵਧੇਰੇ ਹੋਇਆ, ਜਿਸਦੀ ਦਰਗਾਹ ਦਿਲੀ ਵਿਖੇ ਹੁਣ ਵੀ ਲਖਾਂ ਸ਼ਰਧਾਲੂਆਂ ਦੀ ਜ਼ਿਆਰਤਗਾਹ ਹੈ। ਇਸ ਦਰਗਾਹ ਤੇ ਅਨੇਕਾਂ ਬਾਦਸ਼ਾਹ, ਵਜ਼ੀਰ, ਅਮੀਰ, ਸ਼ਾਇਰ ਤੇ ਸੂਫ਼ੀ ਸ਼ਰਧਾਂਜਲੀ ਭੇਟ ਕਰਨ ਆਉਂਦੇ

ਰਹੇ ਹਨ। ਉਚ-ਵਿਦਿਆ ਕਰਕੇ ਸ਼ੇਖ਼ ਫ਼ਰੀਦ ਨੂੰ ਸੇਖੁਲਇਸਲਾਮ ਤੇ ਸ਼ੇਖੇ ਕਬੀਰ ਜੇਹੀਆਂ ਉਪਾਧੀਆਂ ਨਾਲ ਯਾਦ ਕੀਤਾ ਜਾਂਦਾ ਸੀ। ਭਾਵੇਂ ਉਹ ਪੰਜਾਬ ਦੀ ਇਕ ਵੀਰਾਨ ਨੁਕਰੇ ਰਹਿੰਦੇ ਸਨ, ਪਰ ਉਨ੍ਹਾਂ ਪਾਸ ਬੇਅੰਤ ਸ਼ਰਧਾਲੂ ਤੇ ਅਨੁਯਾਈ ਦੇਸ਼ ਦੇ ਹਰ ਕੋਨੇ ਤੋਂ ਆਉਂਦੇ ਅਤੇ ਬਖਸ਼ਿਸ਼ਾਂ ਤੇ ਬਰਕਤਾਂ ਪ੍ਰਾਪਤ ਕਰਦੇ। ਉਨ੍ਹਾਂ ਦਾ ਮਾਨ ਸਤਿਕਾਰ ਇੰਨਾ ਵਡਾ ਸੀ, ਕਿ ਜਦ ਉਨ੍ਹਾਂ ਦੇ ਦੇਹਾਂਤ ਤੋਂ ਸੌ ਸਾਲ ਪਿਛੋਂ ਅਮੀਰ ਤੈਮੂਰ ਵਿਸ਼ਾਲ ਮੁਸਲਮਾਨੀ ਇਲਾਕੇ ਲਤਾੜਦਾ ਹੋਇਆ ਹਿੰਦੁਸਤਾਨ ਵਿਚ ਦਾਖਲ ਹੋਇਆ ਤਾਂ ਉਸ ਨੇ ਅਜੋਧਨ ਨਗਰ ਨੂੰ ਆ ਲੁਟਿਆ ਪੁਟਿਆ, ਕਿਉਂ ਜੋ ਉਥੇ ਸ਼ੇਖ਼ ਫ਼ਰੀਦ ਦਾ ਮਜ਼ਾਰ ਸਥਿਤ ਸੀ। ਅਮੀਰ ਤੈਮੂਰ ਨੇ ਆਪਣਾ ਨੇਜ਼ਾ ਦਰਗਾਹ ਸ਼ਰੀਫ਼ ਵਲ ਸ਼ਰਧਾ ਵਜੋਂ ਨਿਵਾਇਆ ਤੇ ਲੰਘ ਗਿਆ।

ਮੁਸਲਮਾਨ ਤਜ਼ਕਰਾਨਵੀਜਾਂ ਨੇ ਸੂਫੀ ਸੰਤਾਂ ਤੇ ਸ਼ੇਖ਼ ਫ਼ਰੀਦ ਜੀ ਦੀ ਰਚਨਾਤਮਕ ਕ੍ਰਿਆ ਬਾਰੇ ਬਹੁਤ ਕੁਝ ਲਿਖਿਆ ਹੈ। ਇਨ੍ਹਾਂ ਸੂਫੀਆਂ ਨੇ ਇਸਲਾਮ ਤੇ ਸੂਫੀ ਮਤ ਦਾ ਬਹੁਤ ਪ੍ਰਚਾਰ ਕੀਤਾ, ਪਰ ਉਹਨਾਂ ਦਾ ਢੰਗ ਉਹ ਲੋਕਾਂ ਦੇ ਦਿਲਾਂ ਤੇ ਰੂਹਾਂ ਟੁੰਬਣਾ ਸੀ। ਉਨ੍ਹਾਂ ਸੁਚਾ ਜੀਵਨ ਤੇ ਮਿਠੇ ਬੋਲ ਹਜ਼ਾਰਾਂ ਲੋਕਾਂ ਦੇ ਦਿਲਾਂ ਵਿਚ ਘਰ ਕਰ ਜਾਂਦੇ। ਸ਼ੇਖ਼ ਫ਼ਰੀਦ ਤੇ ਹੋਰ ਕਈ ਸੂਫ਼ੀ ਫ਼ਕੀਰ ਹਿੰਦੂ ਜੋਗੀਆਂ ਨਾਲ ਵੀ ਵਿਚਾਰ ਗੋਸ਼ਟੀ ਕਰਦੇ ਰਹੇ ਹਨ। ਅਧਿਆਤਮਿਕ ਉੱਚ ਪੱਧਰ ਦੀ ਗੋਸ਼ਟੀ ਹੁੰਦੀ ਅਤੇ ਸੂਫ਼ੀ ਤੇ ਜੋਗੀ ਪਰਸਪਰ ਆਦਾਨ ਪਰਦਾਨ ਤੋਂ ਬਹੁਤ ਕੁਝ ਪ੍ਰਾਪਤ ਕਰਦੇ। ਕਈ ਤਜ਼ਕਰਿਆਂ ਵਿਚ ਜ਼ਿਕਰ ਆਉਂਦਾ ਹੈ ਕਿ ਜੋਗੀਆਂ ਦਾ 'ਪ੍ਰਾਣਾਯਾਮ' ਤੇ ਸੂਫੀਆਂ ਦਾ 'ਪਾਸਿ-ਅਨਫਾਸ' ਇਕੋ ਹੀ ਕ੍ਰਿਆ ਹਨ ਤੇ ਸੂਫ਼ੀ ਇਹ ਕ੍ਰਿਆ ਵੀ ਕਰਦੇ ਸਨ। ਅਜੇਹੀਆਂ ਪਰਸਪਰ ਬੈਠਕਾਂ ਤੇ ਇਕਤ੍ਰਤਾਵਾਂ ਕਰਕੇ ਅਧਿਆਤਮਿਕ ਸਮੱਸਿਆਵਾਂ ਲਈ ਸਭ ਦਾ ਇਕ ਸਮਾਨ-ਦ੍ਰਿਸ਼ਟੀਕੋਣ ਪੈਦਾ ਹੋਣ ਲਗਾ ਅਤੇ ਇਹ ਮੁਸਲਮਾਨ ਤੇ ਹਿੰਦੂ ਸੂਫ਼ੀ ਸੰਤ ਕਟੜ-ਪੁਣੇ ਤੋਂ ਰਹਿਤ ਸਾਂਝੀ ਸਿਖਿਆ-ਸਦਾਚਾਰਕ ਤੇ ਅਧਿਆਤਮਕ ਦੇਣ ਲਗੇ। ਇਹ ਸਿਖਿਆ ਜਨ-ਸਮੂਹ ਦੇ ਹਿਤ ਲਈ ਹੁੰਦੀ ਸੀ। ਇਹ ਸੂਫ਼ੀਆਂ ਦੇ ਮਿਠੇ ਬੋਲਾਂ, ਜਨ-ਸਾਧਾਰਨ ਨਾਲ ਹਮਦਰਦੀ ਤੇ ਇਸ਼ਟ ਲਈ ਸੱਚੇ ਸਤਿਕਾਰ ਕਰਕੇ ਹੀ ਸੀ ਕਿ ਅਨੇਕਾਂ

ਲੋਕ ਇਸਲਾਮ ਦੇ ਧਾਰਨੀ ਹੋ ਗਏ। ਇਹ ਲਹਿਰ ਉਨ੍ਹਾਂ ਕਟੜ-ਧਰਮੀ ਮੁਸਲਮਾਨ ਮੌਲਾਣਿਆਂ ਦੇ ਕੱਟੜ-ਪ੍ਰਚਾਰ ਤੋਂ ਬਿਲਕੁਲ ਵਖਰੀ ਸੀ, ਜਿਹੜੇ ਗ਼ੈਰ ਮੁਸਲਮਾਨਾਂ ਤੇ ਕਟਾਖ ਕਰਦੇ ਹੋਏ ਸੂਫ਼ੀ ਦਰਵੇਸ਼ਾਂ ਨੂੰ ਵੀ ਇਸ ਲਈ ਮੁਆਫ਼ ਨਹੀਂ ਕਰਦੇ ਸਨ ਕਿ ਉਹ ਦੀਨ ਦੀ ਕਟੜ ਰਹਿਤ ਮਰਿਆਦਾ ਤੋਂ ਪਰੇ ਪਰੇਰੇ ਜਾਂਦੇ ਸਨ।

ਇਸ ਗਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਸੂਫ਼ੀਆਂ ਨੇ ਆਪਣੇ ਮਿਠੇ ਬਚਨਾਂ ਦੁਆਰਾ ਹਿੰਦੁਸਤਾਨ ਦੀ ਫਿਰਕਾ-ਪਰਸਤੀ ਦੇ ਜ਼ਹਿਰ ਨਾਲ ਭਰੀ ਤੇ ਕਟੜ-ਧਰਮੀਆਂ ਦੀ ਤਲਵਾਰ ਹੱਥੋਂ ਫੱਟੜ ਹੋਈ ਲੋਕਾਈ ਦੇ ਜ਼ਖ਼ਮਾਂ ਤੇ ਮਲ੍ਹਮ ਰਖਣ ਦਾ ਸਫ਼ਲ ਜਤਨ ਕੀਤਾ। ਇਕ ਘਟਨਾ ਇਸ ਤੱਥ ਦੀ ਪ੍ਰਤੀਕ ਹੈ। ਇਕ ਵਾਰ ਕਿਸੇ ਪ੍ਰੇਮੀ ਨੇ ਸ਼ੇਖ਼ ਫ਼ਰੀਦ ਨੂੰ ਇਕ ਕੈਂਚੀ ਭੇਟਾ ਕੀਤੀ। ਉਨ੍ਹਾਂ ਨੇ ਬੜੇ ਪਿਆਰ ਨਾਲ ਕੈਂਚੀ ਨੂੰ ਮੋੜਦੇ ਹੋਇਆਂ ਉਸ ਨੂੰ ਕਿਹਾ, 'ਅਸੀਂ ਤੋੜਨ ਨਹੀਂ, ਜੋੜਨ ਆਏ ਹਾਂ, ਅਸੀਂ ਕਟਣ ਨਹੀਂ, ਸਿਊਣ ਆਏ ਹਾਂ।

"ਮੈਨੂੰ ਤਾਂ ਕੈਂਚੀ ਦੀ ਥਾਂ ਸੂਈ ਦੇਹ"

ਮੌਲਾਨਾ ਜਲਾਲੁੱਦੀਨ ਰੂਮੀ ਨੇ ਪ੍ਰਸਿੱਧ ਮਸਨਵੀ ਵਿਚ ਇਸ ਭਾਵ ਨੂੰ ਬੜੇ ਸੁੰਦਰ ਸ਼ਬਦਾਂ ਵਿਚ ਰੂਪਮਾਨ ਕੀਤਾ ਹੈ :

'ਤੂ ਬਰਾਏ ਵਸਲ ਕਰਦਨ ਆਮਦੀ
ਨੈ ਬਰਾਏ ਫ਼ਸਲ ਕਰਦਨ ਆਮ ਦੀ'
ਤੂੰ ਜੋੜਨ ਜਾਂ ਮਿਲਾਉਣ ਲਈ ਆਇਆ ਹੈਂ
ਨਾ ਕਿ ਤੋੜਨ ਜਾਂ ਕੱਟਣ ਲਈ।'

ਸੂਫ਼ੀਆਂ ਦੇ ਮਿਠੇ ਬਚਨਾਂ, ਉਚ-ਜੀਵਨ ਤੇ ਲੋਕਾਂ ਪ੍ਰਥਾਏ ਹਮਦਰਦੀ ਦੇ ਸਲੂਕ ਨੇ ਉਨ੍ਹਾਂ ਨੂੰ ਜਨ-ਸਮੂਹ ਦਾ ਮਹਿਬੂਬ ਬਣਾ ਦਿਤਾ। ਉਹ ਲੋਕ-ਨਾਇਕ ਬਣ ਗਏ। ਪਰ ਉਹ ਰਾਜ-ਸੱਤਾ ਦੇ ਮਾਲਕਾਂ ਤੇ ਮਾਲਦਾਰ ਧਨਾਢਾਂ ਤੋਂ ਪੱਲਾ ਬਚਾ ਕੇ ਰਖਦੇ। ਉਨ੍ਹਾਂ ਤੋਂ ਦੂਰ ਰਹਿੰਦੇ। ਭਜਨ ਬੰਦਗੀ ਉਨ੍ਹਾਂ ਦਾ ਧਰਮ ਸੀ। ਹਾਕਮ ਜਾਂ ਅਮੀਰ ਆਦਮੀ ਨਾਲ ਸੌਦਾ ਕਰਨਾ ਉਨ੍ਹਾਂ ਦੇ ਧਰਮ

ਵਿਚ ਨਹੀਂ ਸੀ । ਅਜੇਹਾ ਕਰਨ ਨਾਲ ਉਹ ਸੱਚੇ ਸੂਫ਼ੀ ਨਹੀਂ ਰਹਿ ਸਕਦੇ ਸਨ । ਉਨ੍ਹਾਂ ਲਈ ਰਾਜ ਦੀ ਨੌਕਰੀ, ਜਿਸ ਨੂੰ 'ਸ਼ੁਗਲ' ਕਹਿੰਦੇ ਸਨ, ਬਿਲਕੁਲ ਵਿਵਰਜਤ ਸੀ । ਅਜੇਹੇ ਉੱਚ-ਆਚਰਨ ਤੇ ਬੇਗ਼ਰਜ਼ ਜੀਵਨ ਸਦਕਾ ਹੀ ਉਹ ਬਾਦਸ਼ਾਹਾਂ ਤੇ ਅਮੀਰਾਂ ਵਜ਼ੀਰਾਂ ਵਲੋਂ ਮੂੰਹ ਭਵਾ ਸਕਦੇ ਸਨ, ਅਤੇ ਸ਼ੇਖ਼ ਨਿਜ਼ਾਮੁੱਦੀਨ ਔਲੀਆਂ ਵਾਂਗ ਅਤਿਆਚਾਰੀ ਦੇ ਖਿਲਾਫ਼ ਡੱਟ ਕੇ ਖਲੋ ਵੀ ਸਕਦੇ ਸਨ ।

ਇਕ ਵਾਰ ਕੋਈ ਸੱਜਣ ਫ਼ਰੀਦ ਸਾਹਿਬ ਪਾਸੋਂ ਬਲਬਨ ਲਈ ਸਿਫਾਰਸ਼ੀ ਰੁਕਾ ਲੈਣ ਆਇਆ । ਬਲਬਨ ਸ਼ੇਖ਼ ਫ਼ਰੀਦ ਜੀ ਦਾ ਬਹੁਤ ਜ਼ਿਆਦਾ ਸਤਿਕਾਰ ਕਰਦਾ ਸੀ । ਸ਼ੇਖ਼ ਫ਼ਰੀਦ ਰਾਜ ਸੱਤਾ ਵਾਲਿਆਂ ਨਾਲ ਕੋਈ ਸਾਂਝ ਨਹੀਂ ਪਾਣਾ ਚਾਹੁੰਦੇ ਸਨ, ਨਾ ਹੀ ਉਨ੍ਹਾਂ ਨੂੰ ਕਦੀ ਖੁਸ਼ਾਮਦੀ ਚਾਪਲੂਸੀ ਦੇ ਸ਼ਬਦਾਂ ਨਾਲ ਸੰਬੋਧਣ ਕਰਦੇ ਸਨ । ਸ਼ੇਖ਼ ਫ਼ਰੀਦ ਨੇ ਸੁਲਤਾਨ ਨੂੰ ਅਰਬੀ ਵਿਚ ਰੁਕਾ ਲਿਖਿਆ ਜੋ ਅਤਿ ਰਹੱਸਮਈ ਤੇ ਮਾਰਮਿਕ ਹੈ' । ਉਨ੍ਹਾਂ ਲਿਖਿਆ :

'ਮੈਂ ਇਸ (ਰੁਕਾ ਲਿਆਉਣ ਵਾਲੇ) ਦਾ ਮਾਮਲਾ ਅਲ੍ਹਾ ਅਗੇ ਰਖਿਆ ਹੈ, ਤੇ ਫਿਰ ਤੇਰੇ ਅਗੇ । ਜੇਕਰ ਤੂੰ ਇਸ ਨੂੰ ਕੁਝ ਦੇਵੇਂਗਾ, ਤਾਂ ਅਸਲ ਦੇਣ ਵਾਲਾ ਤਾਂ ਅੱਲ੍ਹਾ ਹੀ ਹੈ, ਤੂੰ ਸ਼ੁਕਰੀਏ ਦਾ ਪਾਤਰ ਹੋਵੇਗਾ । ਜੇਕਰ ਤੂੰ ਇਸ ਨੂੰ ਉਹ ਕੁਝ ਨਾ ਦਿਤਾ ਜੋ ਇਹ ਮੰਗਦਾ ਹੈ, ਤਾਂ ਅੱਲ੍ਹਾ ਹੀ ਰਖਿਅਕ ਹੈ ਤੇ ਫਿਰ ਉਸ ਹਾਲਤ ਵਿਚ ਤੂੰ ਮਜਬੂਰ ਸਮਝਿਆ ਜਾਵੇਗਾ ।'

ਸ਼ੇਖ਼ ਫ਼ਰੀਦ ਦੀ ਮਹਾਨ ਸਿਖਿਆ ਉਨ੍ਹਾਂ ਦੀ ਬਾਣੀ ਵਿਚੋਂ ਪ੍ਰਤੱਖ ਝਲਕਦੀ ਹੈ । ਸ਼ਬਦ ਤੇ ਸ਼ਲੋਕਾਂ ਦੀ ਇਹ ਥੋੜੀ ਜੇਹੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ । ਇਹ ਬਾਣੀ ਸ਼ੇਖ਼ ਫ਼ਰੀਦ ਦੇ ਅਧਿਆਤਮਿਕ ਜੀਵਨ ਤੇ ਸਦਾਚਾਰਕ ਵਿਸ਼ਵਾਸ ਵਿਚੋਂ ਫੁਟ ਫੁਟ ਨਿਕਲੀ ਹੈ । ਇਹ ਸ਼ੇਖ਼ ਫ਼ਰੀਦ ਦੇ ਜੀਵਨ ਦਾ ਅੰਗ ਤੇ ਆਧਾਰ ਬਣ ਚੁਕੀ ਸੀ । ਮੁਸਲਮਾਨ ਤਜ਼ਕਰਾ ਨਵੀਸਾਂ ਨੇ ਜਾਂ ਤਾਂ ਸ਼ੇਖ਼ ਫ਼ਰੀਦ ਦੇ ਪਰਵਚਨਾ ਜਾਂ ਗੋਸ਼ਟਾਂ ਨੂੰ 'ਮਲਫ਼ੂਜ਼ਾਤ' ਨਾਮ ਹੇਠ ਅੰਕਿਤ ਕੀਤਾ ਹੈ ਜਾਂ ਸਾਰਨੀ ਵਾਂਗ ਉਨ੍ਹਾਂ ਦੀ ਸਿਖਿਆ ਦੇ ਸਿਧਾਂਤਾਂ ਆਦਿ ਨੂੰ ਵਖ ਵਖ ਰੰਗਾਂ ਵਿਚ ਪੇਸ਼ ਕੀਤਾ ਹੈ: ਇਨ੍ਹਾਂ ਬਚਨਾਂ, ਗੋਸ਼ਟਾਂ ਜਾਂ ਰਵਾਇਤਾਂ ਦੀ ਪ੍ਰਮਾਣਿਕਤਾ ਬਾਰੇ ਕੁਝ ਵਸੂਲ ਨਾਲ

ਨਹੀਂ ਕਿਹਾ ਜਾ ਸਕਦਾ, ਪਰੰਤੂ ਜੋ ਵੀ ਸਿਖਿਆ ਜਾਂ ਸਿਧਾਂਤ ਦਿਤੇ ਗਏ ਹਨ, ਉਹ ਇਸ ਸਿਲਸਿਲੇ ਦੇ ਕਿਸੇ ਵੀ ਮਹਾਨ ਸੂਫ਼ੀ ਦੇ ਹੋ ਸਕਦੇ ਹਨ :

ਕੁਝ ਕੁ ਬਚਨਾਂ ਜਾਂ ਗੋਸ਼ਟਾਂ ਇਸ ਪ੍ਰਕਾਰ ਦਸੀਆਂ ਹਨ :

ਜ਼ਕਾਤ (ਜਾਂ ਦਾਨ) ਤਿੰਨ ਪ੍ਰਕਾਰ ਦੀ ਹੁੰਦੀ ਹੈ :

**ਪਹਿਲੀ.........ਜ਼ਕਾਤ**—ਸ਼ਰੀਅਤ, ਭਾਵ ਜੋ ਸ਼ਰ੍ਹਾ ਦੇ ਮੁਤਾਬਿਕ ਲਾਜ਼ਮੀ ਹੈ। ਇਸ ਅਨੁਸਾਰ ਦੋ ਸ ਦਿਰਹਮਾਂ ਵਿਚੋਂ ਪੰਜ ਦਿਰਹਮ (ਚਾਲ੍ਹਵੀਂ ਹਿਸਾ) ਅੱਲਾਹ ਦੇ ਨਾਮ ਤੇ ਲੋੜਵੰਦਾਂ ਨੂੰ ਦੇ ਦੇਵੇ।

**ਦੂਜੀ ਹੈ ਜ਼ਕਾਤਿ-ਤਰੀਕਤ**—ਭਾਵ ਸੂਫ਼ੀ ਮਾਰਗ ਦੀ ਜ਼ਕਾਤ। ਇਸ ਅਨੁਸਾਰ ਸੂਫ਼ੀ ਦੋ ਸੌ ਦਿਰਹਮਾਂ ਵਿਚੋਂ ਕੇਵਲ ਪੰਜ ਦਿਰਹਮ ਆਪਣੇ ਕੋਲ ਰਖੇਗਾ (ਤੇ ਬਾਕੀ ਅੱਲ੍ਹਾ ਦੇ ਨਾਮ ਦੇ ਦੇਵੇਗਾ)

**ਤੀਜੀ ਹੈ ਜ਼ਕਾਤਿ-ਹਕੀਕਤ**—ਇਸ ਅਨੁਸਾਰ ਦੋ ਸੌ ਦਿਰਹਮ ਹੀ ਅੱਲ੍ਹਾ ਤੇ ਉਸਦੇ ਪਾਕ ਰਸੂਲ ਦੇ ਨਾਮ ਤੇ ਦੇ ਦੇਵੇ।

ਇਹ ਤੀਜੀ ਜ਼ਕਾਤ ਦਾ ਭਾਵ ਇਹ ਹੈ ਕਿ ਦਰਵੇਸ਼ ਲਈ ਜ਼ਰੂਰੀ ਹੈ ਕਿ ਉਹ ਆਪਣੀ ਹਰ ਸ਼ੈ ਦਾਨ ਕਰ ਦੇਵੇ ਨਿਜਿਤਵ ਦੇ ਖਿਆਲ ਤਕ ਨੂੰ ਤਜ ਦੇਵੇ।

ਇਸ ਪ੍ਰਸੰਗ ਵਿਚ ਸ਼ੇਖ਼ ਫ਼ਰੀਦ ਨੇ ਮਹਾਨ ਸੂਫੀ ਸ਼ੇਖ ਸ਼ਹਾਬੁਦੀਨ ਉਮਰ ਸੁਹਰਵਰਦੀ ਦਾ ਜ਼ਿਕਰ ਕਰਦਿਆਂ ਦਸਿਆ ਕਿ ਸ਼ੇਖ ਸ਼ਹਾਬੁਦੀਨ ਪਾਸ ਹਰ ਰੋਜ਼ ਦਸ ਹਜ਼ਾਰ ਦਿਰਹਮ ਭੇਟਾ ਵਜੋਂ ਆਉਂਦੇ ਤੇ ਉਹ ਸਭ ਮੌਲਾ ਦੇ ਰਾਹ ਦਿੰਦੇ ; ਰਾਤ ਨੂੰ ਇਕ ਕੱਚਾ ਤਾਂਬੇ ਦਾ ਪੈਸਾ ਨਾ ਰਹਿੰਦਾ।

ਇਕ ਵਾਰ ਸੇਖ਼ ਬਦਰੁੱਦੀਨ ਇਸਹਾਕ ਨੇ (ਜੋ ਸ਼ੇਖ਼ ਸਾਹਿਬ ਦਾ ਦਾਮਾਦ ਸੀ) ਸ਼ੇਖ਼ ਪਾਛੋਂ ਪੁਛਿਆ, ਪੈਸਾ ਫ਼ਜ਼ੂਲ ਜ਼ਾਇਆ ਕਰਨ ਦਾ ਕੀ ਅਰਥ ਹੈ ? ਤਾਂ ਸ਼ੇਖ਼ ਨੇ ਉਤਰ ਦਿਤਾ, ਮੰਦੀ ਨੀਤ ਨਾਲ ਖਰਚਣਾ; ਰਬ ਦੇ ਰਾਹ ਨਾ ਖਰਚਣਾ'—ਪੈਸਾ ਫ਼ਜ਼ੂਲ ਜਾਇਆ ਕਰਨਾ ਹੈ, ਪਰੰਤੂ ਜੇਕਰ ਕਿਸੇ ਕੋਲ

ਸਾਰੀ ਦੁਨੀਆਂ ਹੋਵੇ ਤੇ ਉਹ ਉਸ ਨੂੰ ਰੱਬ ਦੇ ਰਾਹ ਦੇ ਦੇਵੇ, ਤਾਂ ਉਹ ਫ਼ਜ਼ੂਲ ਖਰਚੀ ਨਹੀਂ ਹੋਵੇਗੀ ।

ਇਕ ਵਾਰ ਉਨ੍ਹਾਂ ਪਾਸੋਂ ਪੁਛਿਆ ਗਿਆ ਕਿ ਸੱਚੇ ਦਰਵੇਸ਼ ਦੇ ਕੀ ਗੁਣ ਜਾਂ ਲੱਛਣ ਹੁੰਦੇ ਹਨ । ਤਾਂ ਉਨ੍ਹਾਂ ਉਤਰ ਦਿੱਤਾ, 'ਸੱਚਾ ਦਰਵੇਸ਼ ਉਹ ਹੈ ਜੋ ਦੂਜਿਆਂ ਦਾ ਦਰਦ ਵੰਡਾਉਂਦਾ ਹੈ, ਉਨ੍ਹਾਂ ਦੇ ਐਬ ਨਹੀਂ ਵੇਖਦਾ, ਸਗੋਂ ਉਨ੍ਹਾਂ ਤੇ ਪਰਦਾ ਪਾਉਂਦਾ ਹੈ—ਉਨ੍ਹਾਂ ਨੂੰ ਢਕਦਾ ਹੈ । ਇਸ ਤੋਂ ਛੁਟ ਦਰਵੇਸ਼ ਵਿਚ ਚਾਰ ਗੁਣ ਹੋਣੇ ਚਾਹੀਂਦੇ ਹਨ :

ਉਸ ਨੂੰ ਦੂਜਿਆਂ ਦੇ ਐਬ ਵੇਖਣ ਤੋਂ ਅੱਖਾਂ ਅੰਨ੍ਹੀਆਂ ਕਰ ਲੈਣੀਆਂ ਚਾਹੀਦੀਆਂ ਹਨ,

ਉਸ ਨੂੰ ਪਰਨਿੰਦਿਆ ਸੁਨਣ ਤੋਂ ਆਪਣੇ ਕੰਨਾਂ ਨੂੰ ਬੋਲਾ ਕਰ ਲੈਣਾ ਚਾਹੀਂਦਾ ਹੈ ;

ਉਸ ਨੂੰ ਮੰਦ-ਬੋਲ ਬੋਲਣ ਤੋਂ ਜੀਭ ਨੂੰ ਸਿਉਂ ਦੇਣਾ ਚਾਹੀਂਦਾ ਹੈ ।

ਉਸ ਨੂੰ ਮੰਦ ਵਾਸ਼ਨਾਂ ਦੀ ਪੂਰਤੀ ਲਈ ਉਠਣ ਵਾਲੀ ਲੱਤ ਨੂੰ ਲੂਲ੍ਹਿਆਂ ਕਰ ਦੇਣਾ ਚਾਹੀਦਾ ਹੈ ।

ਜਿਸ ਪਾਸ ਇਹ ਚਾਰ ਗੁਣ ਹਨ. ਉਹ ਹੀ ਸੱਚਾ ਦਰਵੇਸ਼ ਹੈ ਉਸ ਭਾਵੇਂ ਸੂਫੀਆਂ ਵਾਲੀ ਗੋਦੜੀ ਪਾਈ ਹੋਵੇ ਚਾਹੇ ਨਾ ; ਜੇ ਕਰ ਇਹ ਚਾਰ ਗੁਣ ਉਸ ਵਿਚ ਨਹੀਂ ਹਨ, ਤਾਂ ਰੱਬ ਹੀ ਖ਼ੈਰ ਕਰੇ—ਅਜਿਹਾ ਆਦਮੀ ਸੂਫੀ ਨਹੀਂ ਉਹ ਝੂਠਾ ਹੈ—ਫ਼ਰੇਬੀ ਹੈ ; ਦੰਭੀ ਹੈ, ਲੁਟੇਰਾ ਹੈ, ਅਭਿਮਾਨੀ ਹੈ...ਉਸ ਵਿਚ ਦਰਵੇਸ਼ੀ ਵਾਲੀ ਕੋਈ ਵਿਸ਼ੇਸਤਾ ਨਹੀਂ ਹੈ । ਫਿਰ ਸ਼ੇਖ ਨੇ ਕਿਹਾ, 'ਦਰਵੇਸ਼ੀ ਮਾਰਗ ਦਾ ਤੱਤ ਇਹ ਹੈ ਕਿ ਮਨੁੱਖ ਸਦਾ ਪ੍ਰਭੂ ਸੰਗ ਰਹੇ : ਉਸ ਦਾ ਚਿੰਤਨ ਹੀ ਰੱਬ ਦਾ ਹੈ ; ਰੱਬ ਨਾਲ ਹੈ ਉਹ ਖਿਆਲਾਂ ਰਾਹੀਂ ਵੀ—ਅਜਿਹੀ ਉੱਚ ਪਦਵੀ ਉਸੇ ਸ੍ਰੇਸ਼ਟ ਪੁਰਸ਼ ਨੂੰ ਪ੍ਰਾਪਤ ਹੋ ਸਕਦੀ ਹੈ, ਜੋ ਹਰਾਮ ਦੀ ਕਮਾਈ ਨਾ ਖਾਏ, ਦੁਨੀਆਦਾਰੀ ਤੇ ਸਵਾਰਥੀ ਸੰਗ-ਸਾਥ ਤੋਂ ਬਚੇ ।'

(ਸਿਯਰੁਲ -ਅਕਤਾਬ)

**ਰਿਜ਼ਕ**

ਰਿਜ਼ਕ ਬਾਰੇ ਉਨ੍ਹਾਂ ਸਿਖਿਆ ਦਿਤੀ ਕਿ ਸੱਚਾ ਦਰਵੇਸ਼, ਸ਼ਰਧਾਲੂ ਪਦਾਰਥਾਂ ਉਤੇ ਬਹੁਤਾ ਜ਼ੋਰ ਨਹੀਂ ਦਿੰਦਾ।

ਰਿਜ਼ਕ ਚਾਰ ਪ੍ਰਕਾਰ ਦਾ ਹੈ :

ਪਹਿਲਾ : ਜੋ ਤਕਦੀਰ ਵਿਚ ਲਿਖਿਆ ਹੈ ਤੇ ਜਿਸ ਨੂੰ ਕੋਈ ਬਦਲ ਨਹੀਂ ਸਕਦਾ ;

ਦੂਜਾ : ਜਿਸ ਦੀ ਭਾਲ, ਲਾਲਚ ਆਦਿ ਲਈ ਹੋਵੇ।

ਤੀਜਾ : ਜੋ ਲੋੜਾਂ ਪੂਰੀਆਂ ਹੋਣ ਉਪਰੰਤ ਜਮ੍ਹਾ ਹੋ ਗਿਆ ਹੈ ;

ਚੌਥਾ : ਜੋ ਰੱਬ ਨਾਲ ਇਕਰਾਰੀ ਹੈ ਤੇ ਜੋ ਅਵੱਸ਼ ਪ੍ਰਾਪਤ ਹੋਵੇਗਾ।

ਸੱਚਾ ਮੁਤਲਾਸ਼ੀ (ਸੱਤ ਦੀ ਭਾਲ ਦਾ ਮਾਰਗੀ) ਦੁਨਿਆਵੀ ਪਦਾਰਥਾਂ ਲਈ ਆਸ ਨਿਰਾਸ ਨਹੀਂ ਰਖਦਾ ; ਉਨ੍ਹਾਂ ਦੇ ਜਾਣ 'ਤੇ ਦੁਖ ਤਕਲੀਫ਼ ਨਹੀਂ ਮਨਾਂਦਾ ; ਕਿਉਂ ਜੋ ਤਕਦੀਰ ਵਿਚ ਲਿਖਿਆ ਅਵੱਸ਼ ਮਿਲਣਾ ਹੈ। ਸੱਚੇ ਸੂਫ਼ੀ ਦਾ ਇਕ ਰੱਬ ਉਪਰ ਪੱਕਾ ਵਿਸ਼ਵਾਸ ਹੁੰਦਾ ਹੈ। ਤੁਹਾਨੂੰ ਜੋ ਕੁਝ ਹੱਥ ਆਵੇ, ਰੱਬ ਦੇ ਰਾਹ ਤੇ ਖਰਚ ਕਰ ਦੇਣਾ ਚਾਹੀਦਾ ਹੈ। ਲਾਲਚੀ ਜ਼ਖੀਰਾ-ਬਾਜ਼ ਤੇ ਕਦੀ ਰੱਬ ਦੀ ਰਹਿਮਤ ਨਹੀਂ ਹੁੰਦੀ ਹੈ।

**ਤੌਬਾ :** (ਅਰਥਾਤ ਨਿਵ੍ਰਿਤੀ ਕਰਮ ਜਾਂ ਸੰਸਾਰ ਤੋਂ ਮੂਹ ਮੋੜਨਾ) ਛੇ ਪ੍ਰਕਾਰ ਦੀ ਹੈ :

—ਦਿਲ ਦੀ ਤੌਬਾ : ਭਾਵ ਦਿਲ ਨੂੰ ਮੰਦ-ਵਾਸ਼ਨਾਂ ਤੋਂ ਪਾਕ ਸਾਫ਼ ਰਖਣਾ।

—ਜ਼ਬਾਨ ਦੀ—ਮੰਦ-ਬੋਲਣ ਤੋਂ ਜੀਭ ਨੂੰ ਬੰਦ ਰਖਣਾ।

—ਅੱਖਾਂ ਦੀ...ਵਿਵਰਜਤ ਵਸਤਾਂ ਨੂੰ ਵੇਖਣ, ਐਬ ਤਕਣ ਤੋਂ ਅੱਖਾਂ ਨੂੰ ਬੰਦ ਰਖਣਾ।

—ਕੰਨਾਂ ਦੀ...ਰੱਬ ਤੋਂ ਬਿਨਾਂ ਕੁਝ ਹੋਰ ਸੁਨਣੋ ਕੰਨਾਂ ਨੂੰ ਬੰਦ ਰਖਣਾ।

—ਹੱਥਾਂ ਦੀ...ਕੋਈ ਹਰਾਮ ਦੀ ਵਸਤ ਫੜਨ ਤੋਂ ਹੱਥਾਂ ਨੂੰ ਰੋਕਣਾ।

ਪੈਰਾਂ ਦੀ...ਮੰਦ-ਵਾਸ਼ਨਾ ਤੇ ਕਾਮਨਾ ਦੀ ਪੂਰਤੀ ਵਲ ਜਾਣ ਤੋਂ ਪੈਰਾਂ ਨੂੰ ਰੋਕਣਾਂ।

ਅਜੇਹੇ ਸਨ ਬਚਨ ਤੇ ਅਜੇਹੀ ਸੀ ਸਿਖਿਆ, ਹਜ਼ਰਤ ਸ਼ੇਖ਼ ਫ਼ਰੀਦ ਜੀ ਦੀ। ਦੁਨੀਆਂ ਤੋਂ ਬੇ-ਪਰਵਾਹੀ ਤੇ ਰੱਬ ਉਪਰ ਸ਼ਰਧਾ ਉਨ੍ਹਾਂ ਦੀ ਸਿਖਿਆ ਦੀ ਮੁਖ ਕਲਪਨਾ ਸੀ। ਉਨ੍ਹਾਂ ਦੇ ਇਹ ਸਿਖਿਆ ਸਿਧਾਂਤ ਤੇ ਅਧਿਆਤਮਿਕ ਭਾਵ ਉਨ੍ਹਾਂ ਦੀ ਬਾਣੀ ਵਿਚ ਵੀ ਮਿਲਦੇ ਹਨ, ਜੋ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਹੈ।

ਸ਼ੇਖ਼ ਫ਼ਰੀਦ ਜੀ ਨੂੰ ਕੁਝ ਇਕ ਇਸਤ੍ਰੀ ਸੂਫ਼ੀ ਸੰਤਣੀਆਂ ਬਾਰੇ ਵੀ ਪੁਛਿਆ ਗਿਆ। ਉਸ ਪੁਰਸ਼ ਪ੍ਰਧਾਨ ਸਮਾਜ ਵਿਚ ਅਜੇਹਾ ਪ੍ਰਸ਼ਨ ਉਠਣਾ ਕੁਦਰਤੀ ਗੱਲ ਹੈ, ਜਿਸ ਵਿਚ ਇਸਤ੍ਰੀ ਨੂੰ ਕੋਈ ਯੋਗ ਅਸਥਾਨ ਦੇਣੋਂ ਸੰਕੋਚ ਕੀਤਾ ਜਾਂਦਾ ਹੈ।

ਮਹਾਨ ਸੂਫ਼ੀ ਸੰਤਣੀ ਰਾਬਿਆ ਬਾਰੇ ਕਿਹਾ ਜਾਂਦਾ ਹੈ, ਕਿ ਕਾਬਾ ਵੀ ਆਪਣੀ ਥਾਂ ਤੋਂ ਉਤਾਂਹ ਚੁਕਿਆ ਗਿਆ ਤਾਂ ਜੋ ਰਾਬਿਆ ਉਸ ਦੇ ਦਰਸ਼ਨ ਕਰ ਸਕੇ। ਇਸੇ ਤਰ੍ਹਾਂ ਸ਼ੇਖ਼ ਫ਼ਰੀਦ ਦੀਆਂ ਸਮਕਾਲੀ ਸੂਫ਼ੀ ਬੀਬੀਆਂ—ਬੀਬੀ ਸਾਰਾ ਤੇ ਬੀਬੀ ਫ਼ਾਤਿਮਾ ਅਤੇ ਸ਼ੇਖ਼ ਫ਼ਰੀਦ ਦੀ ਆਪਣੀ ਮਾਤਾ ਕਰਸੂਮ ਬੀਬੀ—ਜਿਸ ਦੇ ਸੰਤ ਸੁਭਾਉ ਨੇ ਉਨ੍ਹਾਂ ਉਪਰ ਬੜਾ ਡੂੰਘਾ ਪ੍ਰਭਾਵ ਪਾਇਆ ਸੀ।

ਅਜੇਹੀਆਂ ਮਹਾਨ ਇਸਤ੍ਰੀ ਸੂਫ਼ੀ ਸੰਤਣੀਆਂ ਬਾਰੇ ਸ਼ੇਖ਼ ਫ਼ਰੀਦ ਨੇ ਫ਼ਰਮਾਇਆ ; ਕਿ ਇਹ ਤਾਂ ਵਾਸਤਵ ਵਿਚ 'ਪੁਰਸ਼' ਹਨ ਜਿਨ੍ਹਾਂ ਨੂੰ ਰੱਬ ਨੇ ਇਸਤ੍ਰੀ-ਰੂਪ ਵਿਚ ਉਤਪੰਨ ਕੀਤਾ। ਇਸੇ ਵਿਸ਼ੇ ਉਪਰ ਉਨ੍ਹਾਂ ਦੇ ਪਰਮ-ਮੁਰੀਦ ਸ਼ੇਖ਼ ਨਿਜ਼ਾਮੁਦੀਨ ਔਲੀਆਂ ਫ਼ਰਮਾਉਂਦੇ ਹਨ ਕਿ ਜਦ ਜੰਗਲ ਵਿਚੋਂ ਸ਼ੇਰ ਕੁਦ ਕੇ ਨਿਕਲੇ, ਤਾਂ ਕੋਈ ਇਹ ਨਹੀਂ ਪੁਛਣ ਬਹਿ ਜਾਏਗਾ ਕਿ ਇਹ 'ਨਰ' ਸੀ ਜਾਂ 'ਮਾਦਾ'।

ਬੀਬੀ ਫ਼ਾਤਿਮਾ (ਜਿਸ ਦਾ ਜ਼ਿਕਰ ਉਪਰ ਆਇਆ ਹੈ) ਉਚ-ਪਦਵੀ ਦੀ ਸੂਫ਼ੀ ਸੀ, ਉਸ ਨੇ ਸ਼ੇਖ਼ ਫ਼ਰੀਦ ਤੇ ਉਸ ਦੇ ਭਰਾ ਸ਼ੇਖ਼ ਨਜੀਬੁਦੀਨ ਨਾਲ ਭੈਣਾਂ ਵਾਲਾ ਰਿਸ਼ਤਾ ਨਿਭਾਇਆ।

ਸ਼ੇਖ਼ ਫ਼ਰੀਦ ਦੀ ਪ੍ਰਸਿੱਧੀ ਤੇ ਉਨ੍ਹਾਂ ਦੇ ਪ੍ਰਭਾਵ ਸ਼ੇਖ਼ ਦੀ ਜ਼ਿੰਦਗੀ ਵਿਚ ਹੀ ਦੂਰ-ਦੂਰ ਤਕ ਫੈਲ ਚੁਕੇ ਸਨ। ਚਿਸ਼ਤੀ ਸਿਲਸਿਲੇ ਦੇ ਸੂਫ਼ੀ ਬਜ਼ੁਰਗਾਂ ਦਾ ਜਨ-ਸਾਧਾਰਨ ਉਪਰ ਬਹੁਤ ਪ੍ਰਭਾਵ ਪਿਆ। ਉਨ੍ਹਾਂ ਦੀ ਸਿਖਿਆ ਰੱਬ ਦਾ ਇਸ਼ਕ ਸਿਖਾਂਦੀ ਸੀ। ਉਸ ਵਿਚ ਮਾਨਵ-ਪਿਆਰ ਤੇ ਮਨੁੱਖੀ ਕਲਿਆਣ

ਦੇ ਭਾਵ ਪ੍ਰਚੰਡ ਸਨ ਤੇ ਉਹ ਲੋਕ-ਭਾਖਾ, ਲੋਕ-ਸੰਗੀਤ ਤੇ ਲੋਕ ਕਾਵਿ-ਰੂਪਾਂ ਦੁਆਰਾ ਲੋਕਾਂ ਤਕ ਪਹੁੰਦੀ ਸੀ। ਚਿਸ਼ਤੀ ਸੂਫ਼ੀਆਂ ਦੀ ਅਜੇਹੀ ਲੋਕ-ਪ੍ਰੀਯ ਸਿਖਿਆ ਤੇ ਉਨ੍ਹਾਂ ਦੇ ਜਨ-ਸਾਧਾਰਨ ਨਾਲ ਸਿਧੇ ਸੰਪਰਕ ਕਾਰਨ ਇਹ ਸਿਲਸਿਲਾ ਬਹੁਤ ਫੈਲਿਆ ਇਸ ਦਾ ਪ੍ਰਭਾਵ ਦੂਰ-ਦੂਰ ਤਕ ਪੈਣ ਲਗਾ।

ਚਿਸ਼ਤੀਆਂ ਸਿਲਸਿਲਾ ਹਿੰਦੁਸਤਾਨ ਵਿਚ ਹੀ ਸੀਮਤ ਰਿਹਾ ਹੈ। ਇਸ ਦੇ ਕੇਂਦਰ ਉਤਰ ਵਿਚ ਬੰਗਾਲ, ਬਿਹਾਰ, ਹਰਿਆਣਾ, ਪੰਜਾਬ, ਉਤਰ ਪ੍ਰਦੇਸ਼, ਦਿੱਲੀ ਵਿਖੇ ਹਨ। ਦੱਖਣ ਵਿਚ ਗੁਲਬਰਗ ਬੜਾ ਪ੍ਰਸਿੱਧ ਕੇਂਦਰ ਸੀ, ਜਿਥੇ ਖ਼੍ਵਾਜਾ ਗੈਸੂਦਰਾਜ਼ ਸਭ ਦੇ ਪਿਆਰੇ ਦਰਵੇਸ਼ ਸਨ : ਰਾਜਿਸਥਾਨ ਵਿਚ ਅਜਮੇਰ ਅਜੇਹਾ ਅਸਥਾਨ ਹੈ ਜਿਹੜਾ ਸਾਰੇ ਹਿੰਦੁਸਤਾਨ, ਪਾਕਿਸਤਾਨ ਆਦਿ ਦੇ ਮੁਸਲਮਾਨਾਂ ਦੀ ਸ਼ਿਰੋਮਣੀ ਜ਼ਿਆਰਤਗਾਹ ਹੈ। ਉਤਰ ਪ੍ਰਦੇਸ਼ ਵਿਚ ਬਦਾਯੂੰ ਪ੍ਰਸਿੱਧ ਸੂਫ਼ੀ ਕੇਂਦਰ ਹੈ। ਇਥੇ ਸ਼ੇਖ਼ ਨਿਜ਼ਾਮੁਦੀਨ ਔਲੀਆ ਦਾ ਜਨਮ-ਅਸਥਾਨ ਹੈ (ਉਨ੍ਹਾਂ ਦਾ ਮਕਬਰਾ ਦਿੱਲੀ ਵਿਖੇ ਹੈ) ਹਰਿਆਣਾ ਵਿਚ ਥਾਨੇਸਰ, ਹਾਂਸੀ, ਕੈਥਲ, ਪਾਣੀਪਤ, ਨਾਰਨੌਲ ਆਦਿ ਪ੍ਰਸਿੱਧ ਚਿਸ਼ਤੀਆ ਕੇਂਦਰ ਸਨ।

ਪੱਛਮੀ ਪੰਜਾਬ ਵਿਚ ਬਹੁਤ ਸਾਰੇ ਚਿਸ਼ਤੀਆ ਸਿਲਸਿਲੇ ਦੇ ਸੂਫ਼ੀਆਂ ਦੇ ਕੇਂਦਰ ਹਨ, ਜਿਨ੍ਹਾਂ ਦੀ ਅਜ ਵੀ ਲਖਾਂ ਮੁਸਲਮਾਨ ਜ਼ਿਆਰਤ ਕਰਦੇ ਹਨ : ਪਾਕਪਟਣ ਤੋਂ ਬਿਨਾਂ ਪੱਛਮੀ ਪੰਜਾਬ ਵਿਚ ਤੌਂਸਾ ਸ਼ਰੀਫ, ਅਹਿਮਦਪੁਰ, ਚਾਚਰਾਂ, ਮਖੱਡ, ਜਲਾਲਪੁਰ, ਗੋਜਰਾ, ਕੋਟ ਮਿੱਠਣ ਆਦਿ ਵੱਡੇ ਚਿਸ਼ਤੀਆ ਕੇਂਦਰ ਸਨ। ਪਾਕਪਟਣ ਵਿਖੇ ਸ਼ੇਖ਼ ਫ਼ਰੀਦ ਜੀ ਦੀ ਗੱਦੀ ਦੇ ਮਾਲਕ ਇਲਾਕੇ ਦੇ ਮੁਖੀ ਹਨ ਅਤੇ ਸਦੀਆਂ ਤੋਂ ਮਾਮਲਾ ਤੇ ਭੇਟਾ ਲੈਂਦੇ ਆ ਰਹੇ ਹਨ। ਸਿੱਖ ਰਾਜ ਸਮੇਂ ਉਨ੍ਹਾਂ ਨੂੰ ਰਾਜ ਵਲੋਂ ਕਾਫ਼ੀ ਰਕਮ ਭੇਟਾ ਵਜੋਂ ਮਿਲਦੀ ਸੀ।

ਮਹਾਨ ਚਿਸ਼ਤੀ ਸੂਫ਼ੀਆਂ ਵਿਚ ਖ਼੍ਵਾਜਾ ਮੁਈਨੁੰਦੀਨ, ਖ਼੍ਵਾਜਾ ਕੁਤਬੁਦੀਨ ਬਖਤਿਆਰ ਕਾਕੀ, ਬਾਬਾ ਸ਼ੇਖ਼ ਫ਼ਰੀਦ ਸ਼ਕਰਗੰਜ, ਖ਼੍ਵਾਜਾ ਨਿਜ਼ਾਮੁਦੀਨ ਔਲੀਆ ਦੇ ਨਾਮ ਚਾਨਣ ਮੁਨਾਰੇ ਹਨ। ਸ਼ੇਖ਼ ਨਿਜ਼ਾਮੁਦੀਨ ਔਲੀਆ ਲਈ ਅਕੀਦਤ ਤੇ ਸ਼ਰਧਾ ; ਰਖਣ ਵਾਲੇ ਸ਼ਿਰੋਮਣੀ ਸ਼ਾਇਰਾਂ ਵਿਚੋਂ ਅਮੀਰ ਖੁਸਰੋ, ਗ਼ਾਲਿਬ,

ਇਕਬਾਲ ਦੇ ਨਾਮ ਵਿਸ਼ੇਸ਼ ਕਰਕੇ ਵਰਨਣਯੋਗ ਹਨ।

ਅਲਾਉਦੀਨ ਖ਼ਲਜੀ ਤੇ ਸ਼ਹਿਜ਼ਾਦੀ ਜਹਾਂ ਆਰਾ ਨੇ ਆਪਣੇ ਦਫ਼ਨਾਏ ਜਾਣ ਦੀ ਥਾਂ ਸ਼ੇਖ਼ ਨਿਜਾਮੁਦੀਨ ਔਲੀਆ ਦੇ ਮਜ਼ਾਰ ਪਾਸ ਰਖਵਾਈ। ਸ਼ੇਖ਼ ਫ਼ਰੀਦ ਦਾ ਪ੍ਰਭਾਵ ਤੇ ਸਤਿਕਾਰ ਅਜ ਵੀ ਸਾਰੇ ਪੰਜਾਬ, ਉਤਰ ਪ੍ਰਦੇਸ, ਕਸ਼ਮੀਰ, ਅਫ਼ਗਾਨਿਸਤਾਨ ਆਦਿ ਵਿਚ ਹੈ। ਉਨ੍ਹਾਂ ਦੇ ਸ਼ਰਧਾਲੂਆਂ ਦਾ ਇਕ ਵਰਗ ਹੋਰ ਵੀ ਹੈ—ਤੇ ਉਹ ਹੈ ਸਿੱਖਾਂ ਦਾ—ਜੋ ਸ਼ੇਖ਼ ਫ਼ਰੀਦ ਤੇ ਉਨ੍ਹਾਂ ਦੀ ਬਾਣੀ ਦਾ ਸਤਿਕਾਰ ਗੁਰੂ ਗ੍ਰੰਥ ਸਾਹਿਬ ਅਗੇ ਨਿਤ ਮੱਥਾ ਟੇਕ ਕੇ ਕਰਦੇ ਹਨ। ਸ਼ੇਖ਼ ਫ਼ਰੀਦ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਅਜੇਹਾ ਸਤਿਕਾਰ ਤੇ ਵਿਸ਼ਵਾਸ ਸ਼ੇਖ਼ ਫ਼ਰੀਦ ਦੇ ਉੱਚ ਵਿਅਕਤਿਤਵ ਪ੍ਰਤੀ ਉੱਚੇ ਮਾਨ ਤੇ ਗੌਰਵ ਦਾ ਲਖਾਇਕ ਹੈ।

# ਸ਼ੇਖ਼ ਫ਼ਰੀਦ ਤੇ ਫ਼ਰੀਦਕੋਟ ਨਗਰ

ਫ਼ਰੀਦਕੋਟ ਬਠਿੰਡੇ ਦੇ ਨੇੜੇ ਸਥਿਤ ਨਗਰ ਹੈ। ਸ਼ੇਖ਼ ਫਰੀਦ ਦੇ ਸਮੇਂ ਇਹ ਦਿਲੀ-ਹਾਂਸੀ ਮੁਲਤਾਨ ਦੀ ਜਰਨੈਲੀ ਸੜਕ ਉਪਰ ਸੀ। ਇਸ ਨਗਰ ਦਾ ਸੰਬੰਧ, ਰਵਾਇਤਾਂ ਅਨੁਸਾਰ, ਸ਼ੇਖ਼ ਫਰੀਦ ਨਾਲ ਬਣਦਾ ਹੈ। ਇਸ ਨਗਰ ਤੋਂ ਅਜੋਧਨ ਕੋਈ ਸੋ ਮੀਲ ਦੂਰ ਹੋਵੇਗਾ।

ਇਕ ਰਵਾਇਤ ਅਨੁਸਾਰ ਫ਼ਰੀਦਕੋਟ ਜਿਸ ਦਾ ਅਰਥ **'ਫਰੀਦ ਦਾ ਕਿਲਾ ਹੈ'** ਬਾਬਾ ਫ਼ਰੀਦ ਜੀ ਨਾਲ ਸੰਬੰਧਿਤ ਹੋਣ ਕਰਕੇ ਇਹ ਨਾਮ ਪ੍ਰਾਪਤ ਹੋਇਆ। ਕਹਿੰਦੇ ਹਨ ਕਿ ਇਹ ਕਿਲ੍ਹਾਂ ਜਬਰੀ ਬੇਗਾਰ ਨਾਲ ਉਸਰਿਆ ਜਾ ਰਿਹਾ ਸੀ, ਜਦ ਕਿ ਸ਼ੇਖ਼ ਫ਼ਰੀਦ ਨੂੰ ਵੀ ਉਥੇ ਜਬਰੀ ਮਜ਼ਦੂਰੀ ਕਰਨੀ ਪਈ। ਇਹ ਇਸ ਇਲਾਕੇ ਦੇ ਰਾਜਾ ਮੋਕਲ ਦਾ ਕਿਲ੍ਹਾ ਸੀ।

ਕਹਿੰਦੇ ਹਨ ਕਿ ਸ਼ੇਖ਼ ਫ਼ਰੀਦ ਜੀ ਆਪਣੇ ਕੁਝ ਇਕ ਮੁਰੀਦਾਂ ਨਾਲ ਜਦ ਆਏ, ਤਾਂ ਜਬਰੀ ਮਜ਼ਦੂਰੀ ਵਿਚ ਫੜੇ ਗਏ। ਉਨ੍ਹਾਂ ਨੂੰ ਸਿਰਾਂ ਤੇ ਟੋਕਰੀਆਂ ਵਿਚ ਇਟਾਂ ਰੋੜੇ ਕਿਲ੍ਹੇ ਦੀ ਫਸੀਲ ਉਤੇ ਲੈ ਜਾਣੇ ਪੈਂਦੇ। ਜਦ ਫ਼ਰੀਦ ਜੀ ਟੋਕਰੀ ਮਿੱਟੀ ਦੀ ਭਰੀ ਸਿਰ ਤੇ ਰਖਕੇ ਤੁਰਦੇ ਤਾਂ ਕਹਿੰਦੇ ਹਨ, ਕਿ ਟੋਕਰੀ ਇਕ ਹੱਥ ਸਿਰ ਤੋਂ ਉਚੇਰੇ ਰਹਿੰਦੀ। ਇਹ ਵੇਖਕੇ ਬਹੁਤ ਸਾਰੇ ਲੋਕ ਸਣੇ

ਰਾਜੇ ਦੇ ਉਥੇ ਆ ਗਏ ਅਤੇ ਸ਼ੇਖ਼ ਫ਼ਰੀਦ ਦੇ ਪੈਰੀਂ ਪਏ, ਭੁਲ ਬਖ਼ਸਵਾਈ। ਸ਼ੇਖ਼ ਫਰੀਦ ਜੀ ਨੇ ਸਾਰੇ ਨਗਰ ਲਈ ਦੁਆ ਕੀਤੀ ਅਤੇ ਆਪਣੀਆਂ ਸੁਭ ਇਛਾਵਾਂ ਪ੍ਰਗਟਾਈਆਂ। ਉਸ ਦਿਨ ਤੋਂ ਨਗਰ ਦਾ ਨਾਮ ਫ਼ਰੀਦਕੋਟ ਹੋ ਗਿਆ।

ਫਰੀਦਕੋਟ ਅਜ ਕਲ ਰੌਣਕ-ਭਰਿਆ ਸ਼ਹਿਰ ਹੈ, ਜ਼ਿਲ੍ਹੇ ਦਾ ਸਦਰ ਮੁਕਾਮ ਹੈ। ਇਥੇ ਦੋ ਅਸਥਾਨ ਸ਼ੇਖ਼ ਫਰੀਦ ਦੇ ਨਾਮ ਨਾਲ ਸੰਬੰਧਿਤ ਹੈ। ਇਕ 'ਚਿਲ੍ਹਾ' ਹੈ, ਜਿਥੇ ਉਨ੍ਹਾਂ ਨੇ ਚਲੀਹਾ ਕੱਟਿਆ ਦੱਸਿਆ ਜਾਂਦਾ ਹੈ। ਦੂਜਾ ਅਸਥਾਨ ਹੈ 'ਲੀਰ-ਮਾਲ' ਜਿਥੇ ਰੁਖਾਂ ਹੇਠ ਸ਼ੇਖ਼ ਫਰੀਦ ਕੁਝ ਸਮਾਂ ਠਹਿਰੇ ਸਨ। ਇਥੇ ਝਾੜਾਂ ਉਪਰ ਉਨ੍ਹਾਂ ਦੇ ਲੀਰਾਂ ਲਥੇ ਕਪੜੇ ਟੰਗੇ ਜਾਂਦੇ ਹਨ।

ਫਰੀਦ-ਕੋਟ ਦਾ ਭੂਗੋਲਕ ਵਿਵਰਨ (ਪਾਕਪਟਣ) ਵਰਗਾ ਹੀ ਹੈ। ਹੁਣ ਤਾਂ ਇਥੇ ਨਹਿਰੀ ਪਾਣੀ ਵੀ ਆ ਚੁਕਾ ਹੈ। ਅਜੋਧਨ ਵਿਖੇ ਵੀ ਇਹ ਸਹੂਲਤ ਮਿਲ ਚੁਕੀ ਹੈ। ਕਿਸੇ ਵੇਲੇ ਇਨ੍ਹਾਂ ਦੋਹਾਂ ਅਸਥਾਨਾਂ ਵਿਚ ਝਾੜਾਂ, ਝੁੰਗੀਆਂ ਹੀ ਹੁੰਦੀਆਂ ਸਨ ਤੇ ਦੋਵੇਂ ਵੀਰਾਨੇ ਸਨ। ਪ੍ਰਕ੍ਰਿਤਕ ਪ੍ਰਿਸ਼ਠ ਭੂਮੀ ਵੀ ਕੋਈ ਸੁਹਾਵਣੀ ਨਹੀਂ। ਉਜਾੜ ਬੀਆਬਾਨ-ਅੰਨ੍ਹੇਰੀਆਂ ਤੇ ਵਾ-ਵਰੋਲੇ...ਗਰਮੀਆਂ ਵਿਚ ਕਾਲੀ ਅੰਨ੍ਹੇਰੀ-ਪਾਣੀ ਘੱਟ ਸੀ ਚਰਸਿਆਂ ਨਾਲ ਦੂਰ ਹੇਠ ਖੂਹਾਂ ਤੋਂ ਕਢਿਆ ਜਾਂਦਾ। ਹੁਣ ਤਾਂ ਖ਼ੈਰ ਇਹ ਹਾਲਤ ਨਹੀਂ। ਲੋਕ ਮਿਹਨਤੀ ਹਨ ਅਤੇ ਸਮੇਂ ਦੇ ਨਾਲ ਨਾਲ ਬਦਲ ਰਹੇ ਹਨ। ਸ਼ੇਖ਼ ਫ਼ਰੀਦ ਦੀ ਬਾਣੀ ਵਿਚ ਇਸ ਭੌਤਕ ਤੇ ਭੂਗੋਲਕ ਪ੍ਰਿਸ਼ਠਭੂਮੀ ਦਾ ਰੰਗ ਪ੍ਰਤੱਖ ਮਿਲਦਾ ਹੈ। ਜੰਗਲ ਅਤੇ ਬੀਆਬਾਨਾਂ ਥਲਾਂ ਦਾ ਜ਼ਿਕਰ ਹੈ।

# ਸ਼ੇਖ਼ ਫ਼ਰੀਦ ਜੀ ਦੇ ਸਿਧਾਂਤ ਤੇ ਪ੍ਰਭਾਵ

ਕਹਿੰਦੇ ਹਨ ਸ਼ੇਖ਼ ਫ਼ਰੀਦ ਦੇ ਵੀਹ ਖ਼ਲੀਫ਼ੇ ਸਨ, (ਉਨ੍ਹਾਂ ਦੇ ਮੁਖੀ ਸ਼ਿਸ਼) ਜੋ ਦੇਸ਼ ਵਿਚ ਦੂਰ ਦੂਰ ਤਕ ਉਨ੍ਹਾਂ ਦਾ ਇਲਾਹੀ ਸੁਨੇਹਾ ਲੋਕਾਂ ਤਕ ਪਹੁੰਚਾਂਦੇ ਸਨ। ਇਨ੍ਹਾਂ ਵਿਚੋਂ ਤਿੰਨ ਪ੍ਰਮਖ ਸਨ। ਮੁਰੀਦਾਂ ਵਿਚੋਂ ਖ਼੍ਵਾਜਾ ਨਿਜ਼ਾਮੁੱਦੀਨ ਔਲੀਆ ਮੁਖੀ ਤੇ ਸ਼ਿਰੋਮਣੀ ਸਨ, ਜੋ ਸ਼ੇਖ਼ ਫ਼ਰੀਦ ਜੀ ਪਿਛੋਂ ਸਿਸਿਲੇ ਦੇ ਮੁਖੀ ਤੇ ਗਦੀ ਦੇ ਮਾਲਕ ਬਣੇ।

ਸ਼ੇਖ਼ ਫ਼ਰੀਦ ਜੀ ਦੇ ਜੀਵਨ ਤੇ ਸਿਧਾਤਾਂ ਬਾਰੇ ਪੁਸਤਕ 'ਫ਼ਵਾਇਦੁਲ ਫੁਵਾਦ' ਵਿਚ ਮਿਲਦੇ ਹਨ : ਇਹ ਪੁਸਤਕ ਉਨ੍ਹਾਂ ਦੇ ਮੁਰੀਦ ਹਸਨ ਅਲੀ ਨੇ 719-722 ਹਿ: ਵਿਚ ਲਿਖੀ। ਖ਼੍ਵਾਜਾ ਨਿਜ਼ਾਮੁੱਦੀਨ 726 ਹਿ. ਵਿਚ ਪਰਲੋਕ ਸਿਧਾਰੇ, ਇਸ ਲਈ ਸ਼ਾਇਦ ਇਹ ਪੁਸਤਕ ਸ਼ੇਖ਼ ਨਿਜ਼ਮੁੱਦੀਨ ਤੇ ਸ਼ੇਖ਼ ਫਰੀਦ ਵਿਚਕਾਰ ਹੋਏ ਬਚਨ ਬਿਲਾਸ ਦੀ ਯਾਦ ਹੋਵੇ, ਜਦ ਕਿ ਹਸਨ ਅਲੀ ਵੀ ਉਥੇ ਮੌਜੂਦ ਹੁੰਦਾ। ਉਸ ਪੁਸਤਕ ਵਿਚ ਦਰਜ ਹੈ ਕਿ ਜਦ ਬੜੇ ਲੰਮੇ ਅਰਸੇ ਪਿਛੇ ਸ਼ੇਖ ਨਿਜਾਮੁੱਦੀਨ ਆਪਣੇ ਮੁਰਸ਼ਿਦ ਸ਼ੇਖ਼ ਫਰੀਦ ਨੂੰ ਮਿਲਣ ਆਏ ਤਾਂ ਸ਼ੇਖ ਫ਼ਰੀਦ ਨੇ ਆਪਣੇ ਪਿਆਰ ਭਾਵ ਇਸ ਤਰ੍ਹਾਂ ਪ੍ਰਗਟਾਏ :

ਐ ਆਤਿਸ਼—ਫ਼ਿਰਾਕਤ ਦਿਲਹਾ ਕਬਾਬ ਕਰਦਾ ।
ਸੈਲਾਬਿ ਇਸ਼ਤਿਯਾਕਤ ਜਾਂ-ਹਾ ਖ਼ਰਾਬ ਕਰਦਾ ।

(ਤੇਰੀ ਜੁਦਾਈ ਦੀ ਅੱਗ ਨੇ ਦਿਲਾਂ ਨੂੰ ਸਾੜਕੇ ਕਬਾਬ ਬਣਾ ਦਿਤਾ ਹੈ ਤੇਰੇ ਮਿਲਾਪ ਦੀ ਤਾਂਘ ਨੇ ਜਾਨਾਂ ਤਬਾਹ ਕਰ ਦਿਤੀਆਂ)

ਸ਼ੇਖ ਨਿਜਾਮੁੱਦੀਨ ਸ਼ੇਖ ਫਰੀਦ ਤੋਂ ਹਦੀਸ ਅਤੇ ਕੁਰਾਨ ਸ਼ਰੀਫ ਪੜ੍ਹੇ ਸਨ ਇਨ੍ਹਾਂ ਤੋਂ ਛੁਟ ਸ਼ੇਖ ਸ਼ਹਾਬੁੱਦੀਨ ਸੁਹਰਵਰਦੀ ਦੀ ਪ੍ਰਮਾਣਿਕ ਸੂਫੀਵਾਦੀ ਪੁਸਤਕ 'ਅਵਾਰਿਫ਼-ਉਲ-ਮਆਰਿਫ਼' ਦੇ ਰਾਜ਼ ਸਮਝੇ ਸਨ ।

ਸ਼ੇਖ ਨਿਜਾਮੁੱਦੀਨ ਦੇ ਦਿਲ ਵਿਚ ਲੋਕਾਂ ਲਈ ਬਹੁਤ ਦਰਦ ਤੇ ਸਨੇਹ ਸੀ । ਉਹ ਹਮੇਸ਼ਾਂ ਦੁਖੀਆਂ ਦਾ ਦਰਦ ਵੰਡਾਉਂਦੇ । ਕਹਿੰਦੇ ਹਨ, ਕਿ ਜਦ ਵੀ ਉਹ ਰੋਜ਼ਾ ਖੋਲ੍ਹਦੇ ਤਾਂ ਕੇਵਲ ਇਕ ਘੁਟ ਸ਼ਰਬਤ ਜਾਂ ਇਕ ਟੁਕ ਰੋਟੀ ਨਾਲ ਹੀ ਖੋਲ੍ਹਦੇ । ਉਨ੍ਹਾਂ ਦੀਆਂ ਅੱਖਾਂ ਭਰ ਆਉਂਦੀਆਂ ਤੇ ਉਹ ਫੁਰਮਾਂਦੇ, ਮੇਰੇ ਆਲੇ ਦੁਆਲੇ ਜਦ ਇੰਨੇ ਲੋਕ ਭੁਖੇ ਨੰਗੇ ਪਏ ਹਨ ਤਾਂ ਮੇਰੀ ਗ੍ਰਾਹੀ ਕਿਵੇਂ ਲੰਘ ਸਕਦੀ ਹੈ । ਅਜ ਵੀ ਉਨ੍ਹਾਂ ਦੀ ਦਰਗਾਹ ਉਤੇ ਰੋਟੀ ਖਾਣ ਵਾਲਿਆਂ ਦੀ ਭੀੜ ਲਗੀ ਰਹਿੰਦੀ ਹੈ । ਉਨ੍ਹਾਂ ਨੂੰ ਦੂਜਿਆਂ ਦਾ ਬਹੁਤ ਖਿਆਲ ਹੁੰਦਾ; ਇਕ ਵਾਰ ਜਦ ਉਹ ਦੁਪਹਿਰ ਨੂੰ ਸੁਤੇ ਪਏ ਸਨ ਤਾਂ ਇਕ ਦਰਵੇਸ਼ ਉਨ੍ਹਾਂ ਨੂੰ ਮਿਲਣ ਆਇਆ । ਉਸ ਨੂੰ ਦਰਵਾਜ਼ੇ ਤੋਂ ਹੀ ਮੋੜ ਦਿਤਾ ਗਿਆ । ਉਸੇ ਸਮੇਂ, ਖ੍ਵਾਜਾ ਨਿਜ਼ਾਮੁੱਦੀਨ ਨੇ ਸੁਫ਼ਨੇ ਵਿਚ ਵੇਖਿਆ ਕਿ ਸ਼ੇਖ਼ ਫਰੀਦ ਉਹਨਾਂ ਨੂੰ ਤਾੜਨਾ ਕਰ ਰਹੇ ਹਨ ਤੇ ਕਹਿ ਰਹੇ ਹਨ ਕਿ ਜੇਕਰ ਤੁਹਾਡੇ ਪਾਸ ਕਿਸੇ ਫ਼ਕੀਰ ਨੂੰ ਇਸ ਤਰ੍ਹਾਂ ਮੋੜ ਦੇਣਾ ਜਾਂ ਉਸਦਾ ਦਿਲ ਤੋੜਨਾ ਚੰਗਾ ਸੀ ? ਹਜ਼ਰਤ ਨਿਜ਼ਾਮੁੱਦੀਨ ਝਟ ਨੀਂਦ ਤੋਂ ਉਠੇ ਤੇ ਉਸ ਦਰਵੇਸ਼ ਨੂੰ ਬੁਲਵਾ ਭੇਜਿਆ ਤੇ ਕਿਹਾ ਕਿ 'ਮੇਰੇ ਅਜੇਹੇ ਵਤੀਰੇ ਨੂੰ ਹਜਰਤ ਸ਼ੇਖ਼ ਫਰੀਦ ਨੇ ਵੀ ਪਸੰਦ ਨਹੀਂ ਕੀਤਾ । ਮੇਰੇ ਪਾਸੋਂ ਭੁਲ ਹੋ ਗਈ ਸੀ ।' ਇਕ ਸ਼ਾਇਰ ਨੇ ਸ਼ੇਖ਼ ਨਿਜ਼ਾਮੁੱਦੀਨ ਦੀ ਆਪਣੇ ਮੁਰਸ਼ਿਦ ਸ਼ੇਖ਼ ਫ਼ਰੀਦ ਲਈ ਸਰਧਾ ਇਸ ਪ੍ਰਕਾਰ ਪ੍ਰਗਟਾਈ ਹੈ :

'ਜ਼ਾਂ ਰੋਜ਼ ਕਿ ਬੰਦਾ-ਏ-ਤੂੰ ਦਾਨੰਦ ਮਾਰ
ਬਰ ਮੁਰਦੁਮਕਿ-ਦੀਦਾ ਨਿਸ਼ਾਨੰਦ ਮਰਾ

ਲੁਤਫ਼ੇ-ਗ਼ਾਇਤ ਇਨਾਇਤੇ ਫ਼ਰਮੂਦ ਅਸਤ
ਵਰਨਾ ਕੀਅਮ-ਓ-ਚਿਅਮ, ਚਿਹ ਖਾਨੰਦ ਮਰਾ,

(ਜਿਸ ਦਿਨ ਤੋਂ ਲੋਕਾਂ ਮੈਨੂੰ ਤੇਰਾ ਗੁਲਾਮ ਸਮਝਿਆ ਹੈ ਉਨ੍ਹਾਂ ਮੈਨੂੰ ਆਪਣੀਆਂ ਪਲਕਾਂ ਤੇ ਬਿਠਾਇਆ ਹੈ। ਤੇਰੀ ਬੇਅੰਤ ਮੇਹਰ ਤੇ ਬਖਸ਼ਿਸ਼ ਮੇਰੇ ਤੇ ਹੋਈ ਹੈ ਨਹੀਂ ਤਾਂ ਮੈਂ ਕੌਣ ਹਾਂ, ਮੇਰੀ ਔਕਾਤ ਹੀ ਕੀ ਹੈ ?)

ਉਨ੍ਹਾਂ ਦੀ ਹਮਦਰਦੀ ਤੇ ਦਯਾ ਨੂੰ ਇਕ ਹੋਰ ਫ਼ਾਰਸੀ ਸ਼ਾਇਰ ਨੇ ਮੂਲ ਭਾਸ਼ਾ ਵਿਚ ਅਲੰਕਾਰਮਈ ਸ਼ੈਲੀ ਵਿਚ ਰੂਪਮਾਨ ਕੀਤਾ ਹੈ :-

'ਹਰ ਕਿ ਮਾਰਾ ਰੰਜਾ ਦਾਰਦ, ਰਹਿਮਤਸ਼ ਬਿਸਿਆਰ ਬਾਦ
ਹਰ ਕਿ ਮਾਰਾ ਯਾਰ ਨ-ਸ਼ਵੱਦ, ਈਜ਼ਦ ਊ ਰਾਯਾਰ ਬਾਦ
ਹਰ ਕਿ ਖ਼ਾਰੇ ਅਫ਼ਗਨਦ ਦਰ ਰਾਹੇ ਮਾ ਅਜ਼ ਦੁਸ਼ਮਨੀ
ਹਰ ਗੁਲੇ ਕਜ਼ ਬਾਗੇ-ਉਮਰਸ਼ ਬਿਸ਼ਗੁਫ਼ ਬੇਖ਼ਾਰ ਬਾਦ !

(ਜਿਸਨੇ ਸਾਨੂੰ ਦੁਖ ਦਿਤਾ, ਰੱਬ ਦੀ ਰਹਿਮਤ ਉਸਤੇ ਹੋਵੇ। ਜਿਹੜਾ ਸਾਡਾ ਯਾਰ ਨਾ ਰਿਹਾ, ਰਬ ਉਸਦਾ ਸਹਾਈ ਹੋਵੇ। ਜਿਸ ਕਿਸੇ ਨੇ ਮੇਰੇ ਰਾਹ ਵਿਚ ਦੁਸ਼ਮਨੀ ਦੇ ਕੰਡੇ ਸੁਟੇ ਰੱਬ ਕਰੇ, ਉਸਦੀ ਉਮਰ ਦੇ ਬਾਗ਼ ਵਿਚ ਜਿਹੜਾ ਫੁਲ ਵੀ ਖਿੜੇ ਉਹ ਕੰਡਿਆਂ ਬਿਨਾ ਹੋਵੇ)

ਸ਼ੇਖ਼ ਨਿਜ਼ਾਮੁੱਦੀਨ ਵਿਚ ਦੂਜੇ ਧਰਮਾਂ ਦੇ ਅਨੁਯਾਈਆਂ ਵਾਸਤੇ ਸਹਿਨਸ਼ੀਲ ਦੇ ਭਾਵ ਸਨ: ਉਹ ਦੂਜੇ ਧਰਮਾਂ ਨੂੰ ਵੀ ਚੰਗਾ ਸਮਝਦੇ ਸਨ। ਅਮੀਰ ਖੁਸਰੋ ਨੇ ਉਨ੍ਹਾਂ ਦੇ ਇਸ ਭਾਵ ਨੂੰ ਇਨ੍ਹਾਂ ਸ਼ਬਦਾਂ ਵਿਚ ਪ੍ਰਗਟਾਇਆ ਹੈ :

'ਹਰ ਕੌਮ ਰਾਸਤ ਰਾਹੇ, ਦੀਨੇ ਓ-ਕਿਬਲਾਗਾਹੇ'

(ਹਰ ਕੌਮ ਦਾ ਧਰਮ, ਮਾਰਗ ਤੇ ਇਸ਼ਟ ਆਪਣਾ ਹੀ ਹੁੰਦਾ ਹੈ)

ਸ਼ੇਖ਼ ਨਿਜ਼ਾਮੁੱਦੀਨ ਦੀ ਲੱਖਾਂ ਲੋਕਾਂ ਵਿਚ ਮਾਨਤਾ ਤੇ ਸਤਿਕਾਰ ਸੀ। ਗ਼ਾਲਿਬ ਕਵੀ ਵੀ ਉਨ੍ਹਾਂ ਦਾ ਅਨੁਯਾਹੀ ਸੀ, ਜਿਸਦੀ ਕਬਰ ਸੇਖ਼ ਨਿਜ਼ਾਮੁੱਦੀਨ ਔਲੀਆ ਦੇ ਮਜ਼ਾਰ ਦੇ ਪਾਸ ਹੀ ਹੈ। ਮਹਾਂ ਕਵੀ ਅਮੀਰ ਖੁਸਰੋ ਤੇ ਸ਼ਾਹਜ਼ਹਾਂ ਦੀ ਪੁਤਰੀ ਸ਼ਹਿਜ਼ਾਦੀ ਜਹਾਂਆਰਾ ਵੀ ਸ਼ੇਖ਼ ਦੇ ਅਕੀਦਤਮੰਦਾਂ ਵਿਚੋਂ ਸਨ। ਇਸ ਸਿਲਸਿਲੇ ਨੂੰ ਚਲਾਈ ਰਖਣ ਲਈ ਉਨ੍ਹਾਂ ਅੰਤ ਨੂੰ ਇਹ ਕਾਰਜ ਸ਼ੇਖ਼ ਨਸੀਰੁੱਦੀਨ ਚਿਰਾਗੇ-ਦਿਹਲੀ ਨੂੰ ਸੌਂਪ ਦਿਤਾ।

ਸ਼ੇਖ਼ ਨਿਜਾਮੁੱਦੀਨ ਨੇ ਸ਼ਾਹੀ ਬਖਸ਼ਿਸ਼ਾਂ ਦੀ ਕਦੀ ਪਰਵਾਹ ਨਹੀਂ ਕੀਤੀ। ਉਹ ਅਨਿਆਇ ਤੇ ਜਬਰ ਵਿਰੁਧ ਵੀ ਡਟੇ ਰਹੇ। ਸੁਲਤਾਨ ਅਲਾਉ-ਦੀਨ ਖਲਜੀ ਚਾਹੁੰਦਾ ਸੀ ਕਿ ਸ਼ੇਖ਼ ਨਿਜਾਮੁੱਦੀਨ ਨੂੰ ਕਿਸੇ ਸ਼ਾਹੀ ਪਦ ਤੇ ਫਰਜ਼ ਨਾਲ ਸਬੰਧੰਤ ਕੀਤਾ ਜਾਵੇ। ਸ਼ੇਖ਼ ਨਿਜ਼ਾਮੁੱਦੀਨ ਚਿਸ਼ਤੀ ਰਵਾਇਤਾਂ ਨੂੰ ਕਾਇਮ ਰਖਣ ਵਾਲੇ ਸਨ। ਉਹ ਦੁਨੀਆਂ ਤੇ ਰਾਜਸੱਤਾ ਤੋਂ ਬੇਨਿਆਜ਼ ਸਨ। ਉਹ ਸੁਲਤਾਨ ਦੇ ਲਾਲਚ ਵਾਲੇ ਜਾਲ ਵਿਚ ਨਾ ਫਸੇ ਅਤੇ ਲਿਖ ਭੇਜਿਆ 'ਦਰਵੇਸ਼ਾਂ ਦਾ ਬਾਦਸ਼ਾਹਾਂ ਤੇ ਉਨ੍ਹਾਂ ਦੇ ਮਾਮਲਿਆ ਨਾਲ ਕਾਹਦਾ ਸੰਬੰਧ ? ਮੈਂ ਸ਼ਹਿਰੋਂ ਦੂਰ ਨਿਵੇਕਲੇ ਰਹਿਣ ਵਾਲਾ ਸੂਫ਼ੀ ਦਰਵੇਸ਼ ਹਾਂ। ਮੈਂ ਬਾਦਸ਼ਾਹਾਂ ਤੇ ਉਨ੍ਹਾ ਦੀ ਖਰਜਾ ਲਈ ਦੁਆ ਕਰਦਾ ਹਾਂ। ਇਹ ਮੇਰਾ ਫ਼ਰਜ਼ ਹੈ। ਜੇਕਰ ਬਾਦਸ਼ਾਹ ਨੇ ਅਜੇਹਾ ਸੁਨੇਹਾ ਫੇਰ ਭੇਜਿਆ ਤਾਂ ਮੈਨੂੰ ਇਹ ਸ਼ਹਿਰ ਛਡਣਾ ਪਵੇਗਾ। ਰੱਬ ਦੀ ਦੁਨੀਆ ਬਹੁਤ ਬੱਡੀ ਹੈ। ਜਦ ਸੁਲਤਾਨ ਨੇ ਨਿਜੀ ਤੌਰ ਤੇ ਉਨ੍ਹਾਂ ਨੂੰ ਮਿਲਣਾ ਚਾਹਿਆਂ ਤਾਂ ਕਹਾ ਭੇਜਿਆ, ਮੇਰੇ ਨਿਮਾਣੇ ਗਰੀਬ ਕੋਲ ਇਕੋ ਕੋਠੜੀ ਹੈ ਜਿਸਦੇ ਦੋ ਦਰਵਾਜ਼ੇ ਹਨ। ਜੇਕਰ ਬਾਦਸ਼ਾਹ ਇਕ ਬੂਹੇ ਰਾਹੀਂ ਅੰਦਰ ਆਉਂਣਗੇ ਤਾਂ ਮੈਂ ਦੂਜੇ ਦਰਵਾਜ਼ਿਓਂ ਬਾਹਰ ਚਲਾ ਜਾਵਾਂਗਾ।'

ਅਲਾਉ-ਦੀਨ ਦੇ ਪੁਤਰ ਕੁਤਬੁੱਦੀਨ ਮੁਬਾਰਕ ਨੇ ਸ਼ੇਖ਼ ਨੂੰ ਡਰਾਇਆ ਧਮਕਾਇਆ। ਸ਼ੇਖ਼ ਨੇ ਸੁਭਾਵਕ ਹੀ ਕਟਾਖ ਕੀਤਾ: ਹੁਨੂਜ਼ ਦਿਹਲੀ ਦੂਰਅਸਤ' ਅਰਥਾਤ ਹਾਲੀ ਦਿੱਲੀ ਦੂਰ ਹੈ, ਤੇਰਾ ਮੰਤਵ ਹਾਲੀ ਸਫ਼ਲਾ ਨਹੀਂ ਹੋਇਆ। ਕਹਿੰਦੇ ਹਨ ਕਿ ਦਿਲੀ ਪੁਜਣ ਤੋਂ ਪਹਿਲਾਂ ਹੀ ਕੁਤਬੁੱਦੀਨ ਨੂੰ ਮੌਤ ਦੇ ਬਾਜ ਨੇ ਦਬੋਚ ਲਿਆ। ਸ਼ੇਖ਼ ਦੇ ਉਪਰੋਕਤ ਸ਼ਬਦ ਲੋਕਉਕਤੀ ਬਣ ਗਏ ਹਨ।

ਪਾਕਪਟਣ ਤੋਂ ਸ਼ੇਖ਼ ਨਿਜ਼ਾਮੁੱਦੀਨ ਨੂੰ ਗੱਦੀ ਦੀਆਂ ਪ੍ਰਤੀਕ ਵਸਤਾਂ ਦਿਲੀ ਵਿਖੇ ਭੇਜੀਆਂ ਗਈਆਂ। ਇਹ ਅਜੀਬ ਇਤਫ਼ਾਕ ਹੈ ਕਿ ਚਿਸ਼ਤੀ ਸੂਫੀਆਂ ਦੇ ਅੰਤ ਸਮੇਂ ਉਨ੍ਹਾਂ ਦੇ ਉਤਰਾਧਿਕਾਰੀ ਮੁਖ ਮੁਰੀਦ ਉਨ੍ਹਾਂ ਪਾਸ ਨਹੀਂ ਰਹੇ। ਸ਼ੇਖ਼ ਫਰੀਦ ਨਿਜ਼ਾਮੁੱਦੀਨ ਨੂੰ ਅੰਤਿਮ ਵਾਰ ਉਦੋਂ ਮਿਲੇ ਜਦ ਉਹ (ਨਿਜ਼ਾਮੁੱਦੀਨ) ਦਿਲੀ ਲਈ ਰੁਖ਼ਸਤ ਹਣ ਵਾਲੇ ਸਨ। ਆ ਰਹੀ ਮੌਤ ਨੂੰ ਅਨੁਭਵ ਕਰਦਿਆਂ, ਉਨ੍ਹਾਂ ਨੇ ਪਹਿਲਾਂ ਹੀ 'ਖ਼ਿਲਾਫ਼ਤ ਨਾਮਾ' ਤਿਆਰ ਕਰ ਲਿਆ, ਜਿਸ ਦੁਆਰਾ

ਉਨ੍ਹਾਂ ਨੇ ਸ਼ੇਖ ਨਿਜ਼ਾਮੁੱਦੀਨ੍ਹ ਨੂੰ ਆਪਣਾ ਉਤਰਾਧਿਕਾਰੀ ਨਿਯੁਕਤ ਕੀਤਾ। ਪਿਛੋਂ ਇਕ ਉਚੇਚੇ ਹਰਕਾਰੇ ਰਾਹੀਂ ਉਨ੍ਹਾਂ ਨੂੰ ਖ਼ਿਲਾਫ਼ਤ ਦੇ ਵਸਤਰ ਤੇ ਚਿੰਨ੍ਹ ਦਿਲੀ ਵਿਖੇ ਭੇਜੇ ਗਏ।

ਹਿੰਦੁਸਤਾਨ ਦੇ ਇਸਲਾਮੀ ਅਧਿਆਤਮਕ ਇਤਿਹਾਸ ਵਿਚ ਸ਼ੇਖ਼ ਨਿਜ਼ਾਮੁੱਦੀਨ ਤੇ ਖ਼੍ਵਾਜਾ ਮੁਈਨੁੱਦੀਨ ਚਿਸ਼ਤੀ ਪੀਰਾਂ ਦਾ ਜੋੜਾ ਖਾਸ ਪ੍ਰਸਿੱਧੀ ਰਖਦਾ ਹੈ। ਸ਼ੇਖ ਨਿਜ਼ਾਮੁੱਦੀਨ ਨੂੰ ਸੁਲਤਾਨੁਲਮਸ਼ਾਇਖ਼' ਅਤੇ 'ਮਹਿਬੂਬਿ-ਇਲਾਹੀ' ਜੇਹੀਆਂ ਉਪਾਧੀਆਂ ਨਾਲ ਸਤਿਕਾਰਿਆ ਜਾਂਦਾ ਹੈ।

ਸ਼ੇਖ਼ ਫਰੀਦ ਦੇ ਦੂਜੇ ਪ੍ਰਸਿਧੱ ਤੇ ਵਿਸ਼ਵਾਸ-ਪਾਤਰ ਮੁਰੀਦਾਂ ਵਿਚੋਂ ਸ਼ੇਖ਼ ਜਮਾਲੁੱਦੀਨ (ਹਾਂਸੀ) ਦਾ ਨਾਮ ਵਿਸ਼ੇਸ ਕਰਕੇ ਵਰਨਣ ਯੋਗ ਹੈ। ਸ਼ੇਖ਼ ਫਰੀਦ ਨੂੰ ਉਹ ਇੰਨੇ ਪਿਆਰੇ ਤੇ ਉਨ੍ਹਾਂ ਦੇ ਇਸ ਹੱਦ ਤਕ ਵਿਸ਼ਵਾਸ ਦਾ ਪਾਤਰ ਸਨ, ਕਿ ਸ਼ੇਖ਼ ਫਰੀਦ ਦਾ ਹੁਕਮ ਸੀ ਕਿ ਕਿਸੇ ਮੁਰੀਦ ਦਾ ਖ਼ਿਲਾਫਤਨਾਮਾ ਉਨਾਂ ਚਿਰ ਸਹੀ ਨਹੀਂ ਸਮਝਿਆ ਜਾਏਗਾ, ਜਦ ਤਕ ਸ਼ੇਖ਼ ਜਮਾਲ ਉਸ ਉੱਪਰ ਪਰਵਾਨਗੀ ਦੀ ਮੁਹਰ ਨਹੀਂ ਲਾ ਦਿੰਦੇ। ਇਕ ਵਾਰ ਕੋਈ ਸੂਫ਼ੀ ਸ਼ੇਖ਼ ਫਰੀਦ ਦਾ ਖਿਲਾਫ਼ਤ-ਨਾਮਾ ਲੈ ਕੇ ਸ਼ੇਖ਼ ਜਮਾਲ ਪਾਸ ਪਰਵਾਨਗੀ ਲਈ ਗਿਆ। ਸ਼ੇਖ਼ ਜਾਮਾਲ ਨੇ ਉਹ ਪਰਵਾਨਾ ਪਾੜ ਦਿੱਤਾ। ਸੂਫ਼ੀ ਨੇ ਸ਼ੇਖ਼ ਫਰੀਦ-ਪਾਸ ਇਸ ਗਲ ਦੀ ਸ਼ਿਕਾਇਤ ਕੀਤੀ। ਸ਼ੇਖ਼ ਫਰੀਦ ਨੇ ਆਪਣੀ ਮਜਬੂਰੀ ਦਸਦੇ ਹੋਇਆ ਕਿਹਾ, 'ਭਈ ਜੋ ਸ਼ੇਖ਼ ਜਮਾਲ ਨੇ ਫਾੜ ਦਿੱਤਾ ਹੈ ਉਹ ਮੈਂ ਕਿਵੇਂ ਜੋੜ ਸਕਦਾ ਹਾਂ'' ਸ਼ੇਖ਼ ਜਮਾਲ ਦੇ ਸੱਚੇ ਪਿਆਰ ਖ਼ਾਤਰ ਸ਼ੇਖ਼ ਫਰੀਦ ਬਾਰਾਂ ਸਾਲ ਹਾਂਸੀ ਵਿਖੇ ਰਹੇ। ਸ਼ੇਖ਼ ਜਮਾਲ ਨੇ ਆਪਣੀ ਹੋਂਦ ਇਸ ਹੱਦ ਤਕ ਮਿਟਾ ਦਿਤੀ ਹੋਈ ਸੀ, ਕਿ ਸ਼ੇਖ਼ ਫਰੀਦ ਦੇ ਪ੍ਰਭਾਵ ਹੇਠ ਆਉਣ ਪਿਛੋਂ ਉਹ ਰੱਬ ਦੀ ਭਜਨ ਬੰਦਗੀ ਤੋਂ ਬਿਨ੍ਹਾਂ ਹੋਰ ਕਿਸੇ ਪਾਸ ਧਿਆਨ ਹੀ ਨਾ ਦਿੰਦੇ। ਇਕ ਵਾਰ ਸ਼ੇਖ਼ ਬਹਾਉੱਦੀਨ ਸੁਹਰਵਰਦੀ ਨੇ ਸ਼ੇਖ਼ ਫ਼ਰੀਦ ਨੂੰ ਖ਼ਲੀਫ਼ਾ ਸ਼ੇਖ਼ ਜਮਾਲ ਉਨ੍ਹਾਂ ਨੂੰ ਦੇ ਦੇਣ ਲਈ ਬੇਨਤੀ ਕੀਤੀ। ਇਸ ਪੁਰ ਸ਼ੇਖ਼ ਫਰੀਦ ਨੇ ਕਿਹਾ, 'ਕਦੀ ਕਿਸੇ ਆਪਣਾ 'ਜਮਾਲ' (ਹੁਸਨ) ਵੀ ਕਿਸੇ ਦੂਜੇ ਨੂੰ ਦਿੱਤਾ ਹੈ ?' ਇਕ ਵਾਰ, ਕਿਸੇ ਢਹਿੰਦੇ ਛਿਣ ਵਿਚ ਸ਼ੇਖ ਜਮਾਲ ਸ਼ੇਖ਼ ਬਹਉੱਦੀਨ ਪਾਸ ਚਲਾ ਗਿਆ। ਸ਼ੇਖ਼ ਫਰੀਦ ਨੂੰ ਦੁਖ ਹੋਇਆ। ਜਦ ਸ਼ੇਖ਼ ਜਮਾਲ ਨੇ ਪੂਰੀ ਤਰ੍ਹਾਂ ਤੋਬਾ ਤੇ ਪਛਤਾਵਾ

ਕੀਤਾ ਤਾਂ ਹੀ ਸ਼ੇਖ਼ ਫ਼ਰੀਦ ਨੇ ਉਸਨੂੰ ਫੇਰ ਆਪਣੇ ਮੁਰੀਦਾਂ ਵਿਚ ਸ਼ਾਮਿਲ ਕੀਤਾ। ਸੇਖ਼ ਜ਼ਮਾਲ ਆਪਣੇ ਮੁਰਸ਼ਿਦ ਤੋਂ ਪਹਿਲਾਂ ਹੀ ਕਾਲਵਾਸ ਹੋ ਗਏ ਤੇ ਹਾਂਸੀ ਵਿਖੇ ਹੀ ਦਫ਼ਨਾਏ ਗਏ। ਉਹਨਾਂ ਦਾ ਮਕਬਰਾ ਲਖਾਂ ਮੁਸਲਮਾਨਾਂ ਲਈ ਜ਼ਿਆਰਤਗਾਹ (ਦਰਸ਼ਨ ਅਸਥਾਨ) ਹੈ। ਜਿਥੇ ਉਨ੍ਹਾਂ ਦਾ ਮਜ਼ਾਰ ਹੈ ਉਸ ਨੂੰ 'ਚਹਾਰ ਕੁਤਬ' ਕਹਿੰਦੇ ਹਨ, ਕਿਉਂਕਿ ਉਹ ਉਥੇ ਤਿੰਨ ਸ਼ਿਰੋਮਣੀ ਸੂਫੀਆਂ ਨਾਲ ਦਫਨਾਏ ਗਏ ਸਨ। ਸ਼ੇਖ਼ ਜਮਾਲੁਦੀਨ ਦੇ ਬਾਲਕ ਪੁਤਰ ਸ਼ੇਖ਼ ਬੁਰਹਾਨਦੀਨ ਨੂੰ ਜਦ ਉਸਦੀ ਦਾਈ ਸ਼ੇਖ਼ ਫਰੀਦ ਪਾਸ ਅਜੋਧਨ ਵਿਖੇ ਅਸੀਸ ਲਈ ਲਿਆਈ ਤਾਂ ਸ਼ੇਖ਼ ਫਰੀਦ ਉਸਨੂੰ ਆਪਣੇ ਪਿਤਾ ਦੀ ਥਾਂ ਆਪਣਾ ਖਲੀਫ਼ਾ ਨਿਯੁਕਤ ਕਰਨਾ ਚਾਹੁੰਦੇ ਸਨ। ਦਾਈ ਨੇ ਕਿਹਾ ਕਿ ਉਹ ਤਾਂ ਹਾਲੀ 'ਬਾਲਾ' (ਬਚਾ) ਹੈ।' ਸ਼ੇਖ਼ ਫਰੀਦ ਨੇ ਉਤਰ ਦਿਤਾ, 'ਪੂਨਮ ਕਾ ਚਾਂਦ ਭੀ ਬਾਲਾ ਹੋਤਾ ਹੈ' ਭਾਵ ਪੁਨਿਆਂ ਦਾ ਚੰਨ ਵੀ ਤਾਂ ਪਹਿਲੇ ਦਿਨ ਛੋਟਾ ਜੇਹਾ ਹੀ ਹੁੰਦਾ ਹੈ। ਇਨ੍ਹਾਂ ਵਾਕਾਂ ਤੋਂ ਉਸ ਸਮੇਂ ਦੀ ਮੂਲ ਭਾਸ਼ਾ ਹਿੰਦੀ ਜਾਂ ਹਿੰਦਵੀ ਦਾ ਵੀ ਪਤਾ ਲਗਦਾ ਹੈ ਜਿਹੜੀ ਸਾਰੇ ਉਤਰੀ ਭਾਰਤ ਵਿਚ ਬੋਲੀ ਜਾਂਦੀ ਸੀ : ਇਹ ਬਾਲਕ ਬੁਰਹਾਨੁਦੀਨ ਪਿਛੋਂ ਆਪਣੇ ਪਿਤਾ ਵਾਂਗ ਬੜਾ ਮਸ਼ਹੂਰ ਸੂਫ਼ੀ ਦਰਵੇਸ਼ ਹੋਇਆ।

ਸ਼ੇਖ਼ ਫ਼ਰੀਦ ਦਾ ਇਕ ਹੋਰ ਮੁਰੀਦ ਸ਼ੇਖ਼ ਅਲਾਉਦੀਨ ਅਲੀ ਅਹਿਮਦ ਸਾਬਿਰ ਕਲੀਅਰ ਦੇ ਹੋਏ ਹਨ। ਉਹਨਾਂ ਨੇ ਕਲੀਅਰ (ਰਾਜਸਥਾਨ) ਵਿਖੇ ਆਪਣਾ ਡੇਰਾ ਕਾਇਮ ਕੀਤਾ। ਹਰ ਸਾਲ ਉਨ੍ਹਾਂ ਦੇ ਅਨੁਯਾਈ ਜ਼ਿਆਰਤ ਲਈ ਉਥੇ ਜਾਂਦੇ ਹਨ। ਉਹ 'ਪੀਰਾਨਿਕਲੀਅਲਰ' ਦੇ ਨਾਮ ਨਾਲ ਮਸ਼ਹੂਰ ਹਨ।

ਦੇਸ਼ ਦੀ ਵਡ ਤੋਂ ਪਹਿਲਾਂ ਥਾਨੇਸਰ ਤੇ ਹਾਂਸੀ ਵਿਖੇ ਚਿਸ਼ਤੀ ਸੂਫੀਆਂ ਦੇ ਪ੍ਰਸਿਧ ਕੇਂਦਰ ਸਨ। ਪੱਛਮੀ ਪੰਜਾਬ ਵਿਚ ਇਨ੍ਹਾਂ ਦੇ ਬਹੁਤ ਸਾਰੇ ਕੇਂਦਰ ਹਨ, ਜਿਹੜੇ ਸਤਿਕਾਰ ਵਜੋਂ ਲਖਾਂ ਮੁਸਲਮਾਨਾਂ ਦੇ ਪੂਜਾ-ਅਸਥਾਨ ਸਨ। 'ਪਾਕਪਟਨ' ਇਸ ਸਿਲਸਿਲੇ ਦਾ ਮਹਾਨ ਪਵਿਤਰ ਕੇਂਦਰ ਹੈ। ਪੰਜਾਬ ਵਿਚ ਚਿਸ਼ਤੀ ਸਿਲਸਲੇ ਦਾ ਇਨਾਂ ਜ਼ੋਰ ਤੇ ਅਸਰ ਰਸੂਖ ਵਧਿਆ ਕਿ ਸ਼ਕਤੀਸ਼ਾਲੀ ਸੁਹਰਵਰਦੀ ਸਿਲਸਲੇ ਦੇ ਮਹਾਨ ਕੇਂਦਰਾਂ, ਮੁਲਤਾਨ ਤੇ ਉੱਚ ਸ਼ਰੀਫ਼ ਦੀ ਸ਼ੁਹਰਤ ਤੇ ਮਹਾਨਤਾ ਘਟ ਗਈ। ਮੁਖੱਡ, ਗੋਲੜਾ, ਕੋਟ ਮਿੱਠਣ ਕੁਝ ਕੁ ਹੋਰ ਚਿਸ਼ਤੀ ਸਿਲਸਲੇ ਦੇ ਸੂਫ਼ੀਆਂ ਦੇ ਮਸ਼ਹੂਰ ਕੇਂਦਰ ਹਨ।

# ਅੰਤਿਮ ਦਿਨ ਤੇ ਰੱਬ ਨਾਲ ਵਿਸਾਲ

5 ਮੁਹਰੱਮ, 1265 ਈ. (664 ਹਿ:) ਨੂੰ ਸ਼ੇਖ਼ ਫ਼ਰੀਦ ਬਾਨਵੇਂ ਸਾਲ ਦੇ ਹੋ ਕੇ ਸਰੀਰ ਤਿਆਗ ਗਏ। (ਮੁਸਲਮਾਨੀ ਸੰਮਤ ਅਨੁਸਾਰ ਪਚਾਨਵੇਂ ਸਾਲ ਦੇ ਸਨ) ਮੌਤ ਵਾਲੀ ਮਿਤੀ ਨੂੰ ਉਹ ਰੱਬ ਦੇ ਇਸ਼ਕ ਵਿਚ ਹਦੋਂ ਵਧ ਲੀਨ ਸਨ। ਉਨ੍ਹਾਂ ਰਾਤ ਦੀ ਨਮਾਜ਼ ਪੜ੍ਹੀ ਪਰ ਇਹ ਗਲ ਭੁਲ ਗਏ, ਤੇ ਫੇਰ ਪੜ੍ਹਨ ਲਗ ਪਏ। ਆਪਣੀ ਜ਼ਿੰਦਗੀ ਵਿਚ ਹੀ ਉਹ ਲੋਕ-ਨਾਇਕ ਜਾਂ ਇਕ ਮਹਾਨ ਸੰਸਥਾ ਬਣ ਚੁਕੇ ਸਨ। ਉਨ੍ਹਾਂ ਦਾ ਨਾਮ ਦੂਰ ਦੂਰ ਤਕ ਬਹੁਤ ਸਤਿਕਾਰ ਨਾਲ ਲਿਆ ਜਾਂਦਾ ਸੀ। ਉਨ੍ਹਾਂ ਨੂੰ ਲੋਕ ਇਕ ਸੌ ਇਕ ਅਲ਼ਕਾਬ (ਉਪਾਧੀਆਂ) ਨਾਲ ਯਾਦ ਕਰਦੇ ਸਨ। ਇਹ ਸਾਰੇ ਨਾਮ ਗੁਣਵਾਚੀ ਸਨ ਤੇ ਉਨ੍ਹਾਂ ਦੇ ਕਿਸੇ ਨਾ ਕਿਸੇ ਗੁਣ ਦੇ ਪ੍ਰਤੀਕ ਸਨ। ਸਮੇਂ ਸਮੇਂ ਸ਼ਾਇਰਾਂ ਨੇ ਉਨ੍ਹਾਂ ਨੂੰ ਭਿੰਨ ਭਿੰਨ ਭਾਸ਼ਾਵਾਂ ਵਿਚ ਸ਼ਰਧਾਂਜਲੀਆਂ ਭੇਟ ਕੀਤੀਆਂ ਹਨ। ਇਕ ਫ਼ਾਰਸੀ ਦੇ ਸ਼ਾਇਰ ਨੇ ਉਨ੍ਹਾਂ ਦੀ ਸਿਫ਼ਤ ਵਿਚ ਇਹ ਸ਼ਿਅਰ ਕਿਹਾ:

ਪੀਰੇ-ਮਨ ਪੀਰੇਸਤ ਮੌਲਾਨਾ ਫ਼ਰੀਦ
ਹਮਚੂ ਊ ਦਰ ਦਹਰ ਸੌਲਾ ਨਾ ਫ਼ਰੀਦ।

(ਮੇਰਾ ਪੀਰੋ ਮੁਰਸ਼ਿਦ ਮੌਲਾਨਾ ਫ਼ਰੀਦ ਹੈ। ਮੌਲਾ (ਰੱਬ) ਨੇ ਉਸ੍ਹ ਵਰਗਾ

ਹੋਰ ਕੋਈ ਪੈਦਾ ਨਹੀਂ ਕੀਤਾ) ਇਸ ਵਿਚ ਸਲੇਸ਼ ਹੈ। ਉਹ ਮਹਾਨ ਪ੍ਰਚਾਰਕ ਤੇ ਧਾਰਮਿਕ ਆਗੂ ਸਨ, ਜਿਨ੍ਹਾਂ ਦੀ ਛੁਹ ਬੰਦੇ ਨੂੰ ਅਸਲ ਇਨਸਾਨ ਬਣਾ ਦਿੰਦੀ ਸੀ। ਉਹ ਵਧੇਰੇ ਕਰਕੇ ਆਪਣੀ ਉਪਾਧੀ 'ਸ਼ਕਰ ਗੰਜ' (ਗੰਜਿ ਸ਼ੱਕਰ) ਕਰ ਕੇ ਯਾਦ ਕੀਤੇ ਜਾਂਦੇ ਹਨ। ਉਨ੍ਹਾਂ ਦਾ ਪੰਜਾਬ ਦੇ ਸਾਹਿਤ ਤੇ ਸਦਾਚਾਰ ਦੇ ਇਤਿਹਾਸ ਵਿਚ ਵਿਸ਼ੇਸ਼ ਸਥਾਨ ਹੈ। ਮੁਸਲਮਾਨ ਤੇ ਗ਼ੈਰ-ਮੁਸਲਮਾਨ ਸਾਰੇ ਹੀ ਉਹਨਾਂ ਦਾ ਮਾਣ ਸਤਿਕਾਰ ਕਰਦੇ ਹਨ। ਪੰਜਾਬ ਦੇ ਪ੍ਰਸਿਧ ਕਵੀ ਵਾਰਿਸ ਸ਼ਾਹ ਨੇ ਆਪਣੀ ਅਮਰ ਰਚਨਾ 'ਹੀਰ' ਵਿਚ ਉਨ੍ਹਾਂ ਬਾਰੇ ਇਸ ਪ੍ਰਕਾਰ ਸੰਕੇਤ ਕੀਤਾ ਹੈ :—

'ਮਦਹ ਪੀਰ ਦੀ ਹੁਬ ਦੇ ਨਾਲ ਕੀਜੇ
ਜਿਹਦੇ ਖ਼ਾਦਮਾਂ ਦੇ ਘਰੀਂ ਪੀਰੀਆਂ ਨੀਂ।'

ਅਤੇ ਮੌਦੂਦ ਦਾ ਲਾਡਲਾ ਪੀਰ ਚਿਸ਼ਤੀ
ਸ਼ਕਰ ਗੰਜ ਮਸਊਦ ਭਰਪੂਰ ਹੈ ਜੀ
ਖ਼ਾਨਦਾਨ ਵਿਚ ਚਿਸ਼ਤ ਦੇ ਕਾਬਲੀਅਤ
ਸ਼ਹਿਰ ਫ਼ਕਰ ਦਾ ਪੱਟਣ ਮਾਮੂਰ ਹੈ ਜੀ,
ਸ਼ਕਰ ਗੰਜ ਨੇ ਆਣ ਮਕਾਨ ਕੀਤਾ
ਦੁਖ ਦਰਦ ਪੰਜਾਬ ਦਾ ਦੂਰ ਹੈ ਜੀ।

ਮੀਆਂ ਮੁਹੰਮਦ ਬਖ਼ਸ਼ (ਕਰਤਾ ਸੈਫੁਲਮਲੂਕ) ਨੇ ਸ਼ੇਖ਼ ਫ਼ਰੀਦ ਬਾਰੇ ਇਹ ਸ਼ਬਦ ਕਹੇ ਹਨ :

ਅੱਵਲ ਸ਼ੇਖ਼ ਫ਼ਰੀਦ ਸ਼ਕਰ ਗੰਜ
ਆਰਿਫ਼ ਅਹਿਲ ਵਿਲਾਇਤ
ਹਿਕ ਹਿਕ ਸੁਖ਼ਨ ਜ਼ਬਾਨ ਉਹਦੀ ਦਾ,
ਰਾਹਬਰ ਰਾਹਿ ਹਦਾਇਤ।'

ਉਨ੍ਹਵੀਂ ਸਦੀ ਦੇ ਇਸ ਕਵੀ ਦੇ ਇਨ੍ਹਾਂ ਸ਼ਿਅਰਾਂ ਤੋਂ ਸਾਫ ਪਤਾ ਚਲਦਾ ਹੈ ਕਿ ਪੰਜਾਬ ਦੇ ਵਾਸੀ ਸ਼ੇਖ਼ ਫ਼ਰੀਦ ਨੂੰ ਆਪਣੇ ਸ਼ਿਰੋਮਣੀ ਕਵੀ ਤੇ ਪੀਰ ਮੁਰਸ਼ਿਦ ਮੰਨਦੇ ਸਨ। ਸ਼ੇਖ਼ ਦਾ ਕਲਾਮ ਬੜੇ ਉਚੇ ਪਾਏ ਦਾ ਅਤੇ ਅਧਿਆਤਮਿਕ ਰੰਗ ਵਿਚ ਰੰਗਿਆ ਹੋਇਆ ਹੈ। ਗੁਰੂ ਗ੍ਰੰਥ ਸਾਹਿਬ ਵਿਚ

ਇਹ ਕਲਾਮ ਦਰਜ ਹੋਣ ਕਾਰਣ ਆਮ ਲੋਕਾਂ ਨੂੰ ਇਹ ਜ਼ਬਾਨੀ ਯਾਦ ਹੈ। ਪਰ ਮੁਸਲਮਾਨ ਤਜ਼ਕਰਾਨਵੀਸਾਂ ਨੇ, ਪਤਾ ਨਹੀਂ ਇਸ ਪੱਖ ਤੇ ਕਿਉਂ ਨਹੀਂ ਬਹੁਤਾ ਚਾਨਣਾ ਪਾਇਆ। ਸ਼ੇਖ਼ ਫ਼ਰੀਦ ਜਿਥੇ ਮਹਾਨ ਸੂਫ਼ੀ, ਅਧਿਆਤ-ਮਿਕ ਨੇਤਾ ਸਨ, ਉਥੇ ਉਹ ਪੰਜਾਬੀ ਕਵਿਤਾ ਦੇ ਪਿਤਾਮਾ ਤੇ ਸ਼ਿਰੋਮਣੀ ਕਵੀ ਵੀ ਸਨ। ਇਹ ਗਲ ਉਨ੍ਹਾਂ ਦੇ ਵਿਅਕਤਿਤਵ ਨੂੰ ਹੋਰ ਵਧੇਰੇ ਉਜਾਗਰ ਕਰਦੀ ਤੇ ਮਹਾਨਤਾ ਦਿੰਦੀ ਹੈ। ਇਸ ਕਰ ਕੇ ਜਿਥੇ ਸ਼ੇਖ਼ ਫ਼ਰੀਦ ਸਾਰੇ ਦਿਲਾਂ ਵਿਚ ਮਾਨ ਸਤਿਕਾਰ ਭਰਿਆ ਘਰ ਕਰੀ ਬੈਠੇ ਹਨ, ਉਥੇ ਪੰਜਾਬ ਦੇ ਲੋਕ ਉਨ੍ਹਾਂ ਨੂੰ ਆਪਣਾ ਮੋਢੀ ਕਵੀ ਤੇ ਪੰਜਾਬ ਨੂੰ ਆਪਣੇ ਉਚ ਭਾਵਾਂ ਦੇ ਪ੍ਰਗਟਾਉ ਲਈ ਮਾਧਿਅਮ ਬਣਾਉਣ ਵਾਲਾ ਮੰਨਦੇ ਹਨ।

ਇਹ ਤੱਥ ਪੰਜਾਬ ਦੇ ਹਰ ਵਾਸੀ ਨੂੰ (ਪੂਰਬੀ ਤੇ ਪਛਮੀ ਪੰਜਾਬ ਵਿਚ) ਬਿਨਾਂ ਕਿਸੇ ਭਿੰਨ ਭੇਦ ਤੇ ਭੂਗੋਲਕ ਵਿਥ ਦੇ ਇਕ ਥਾਂ ਬੰਨ੍ਹੀ ਰਖਦਾ ਹੈ ਤੇ ਸਾਰੇ ਪੰਜਾਬੀ ਭਾਸ਼ੀ ਲੋਕਾਂ ਨੂੰ ਇਕੋ ਸੂਤਰ ਵਿਚ ਪਰੋਣ ਦੇ ਸਮਰਥ ਹੈ।

ਸਾਡੇ ਦੇਸ਼ ਵਿਚ ਮਧ ਕਾਲ ਤੋਂ ਹੀ ਅਜੇਹੇ ਸੰਤ ਹੋਏ ਹਨ, ਜਿਨ੍ਹਾਂ ਨੇ ਮਾਨਵੀ ਰਿਸ਼ਤਿਆਂ ਵਿਚ ਮਿਠਾਸ ਬੋਲ ਕੇ ਧਾਰਮਿਕ ਸਿਖਿਆ ਨੂੰ ਪੱਖਪਾਤ ਅਤੇ ਫ਼ਿਰਕਾਪ੍ਰਸਤੀ ਦੀ ਕੁੜਿਤਨ ਤੋਂ ਪਾਕ ਸ਼ਾਫ਼ ਰਖਿਆ ਹੈ। ਸ਼ੇਖ਼ ਫ਼ਰੀਦ ਇਹੋ ਜੇਹੇ ਮਹਾਨ ਵਿਅਕਤੀ ਹੋਏ ਹਨ, ਜਿਨ੍ਹਾਂ ਨੂੰ ਅੰਨ-ਧਰਮ ਦੇ ਲੋਕ ਤੇ ਖਾਸ ਕਰ ਕੇ ਸਿੱਖ ਪੂਰੇ ਸਤਿਕਾਰ ਤੇ ਸ਼ਰਧਾ ਸਹਿਤ ਯਾਦ ਕਰਦੇ ਹਨ। ਇਹ ਗਲ ਉਨ੍ਹਾਂ ਨੂੰ ਆਪਣੇ ਨਾਮ 'ਫ਼ਰੀਦ' ਦੇ ਅਰਥ ਅਨੁਸਾਰ ਅਦੁਤੀ ਤੇ ਬੇਮਿਸਾਲ ਬਣਾਉਂਦੀ ਹੈ। ਹੁਣ ਤਕ ਸ਼ੇਖ਼ ਫ਼ਰੀਦ ਤੇ ਉਨ੍ਹਾਂ ਤੋਂ ਕੋਈ ਤਿੰਨ ਸੌ ਸਾਲ ਪਿਛੋਂ ਆਉਣ ਵਾਲੇ ਗੁਰੂ ਨਾਨਕ ਹੀ ਪੰਜਾਬ ਦੇ ਉਹ ਮਹਾਨ ਸੰਤ ਹੋਏ ਸਨ, ਜਿਨ੍ਹਾਂ ਨੇ ਅਗਿਆਨ ਹਨੇਰੇ ਵਿਚ ਗੁਸੇ ਲੋਕਾਂ ਨੂੰ ਰੋਸ਼ਨੀ ਵਖਾਈ ਤੇ ਉਨ੍ਹਾਂ ਦੇ ਕੌੜੇ ਜੀਵਨ ਵਿਚ ਮਿਠਾਸ ਘੋਲ ਕੇ ਉਸਨੂੰ ਮਿੱਠਾ ਤੇ ਸਫਲ ਬਣਾਇਆ।

# ਸ਼ੇਖ਼ ਫ਼ਰੀਦ–ਕਵੀ ਰੂਪ ਵਿਚ

ਜਿਵੇਂ ਕਿ ਪਹਿਲਾਂ ਦਸਿਆ ਜਾ ਚੁਕਾ ਹੈ, ਮੁਸਲਮਾਨ ਸ਼ਰਧਾਲੂਆਂ ਤੇ ਤਜ਼ਕਰਾਂ ਨਵੀਸਾਂ ਦੀਆਂ ਲਿਖਤਾਂ ਵਿਚੋਂ ਅਜੇਹੀ ਗਵਾਹੀ ਨਹੀਂ ਮਿਲਦੀ, ਜਿਹੜੀ ਸ਼ੇਖ਼ ਫ਼ਰੀਦ ਦੇ ਕਵੀ ਹੋਣ ਦੀ ਪੁਸ਼ਟੀ ਕਰੇ। 'ਜਵਾਹਿਰਿ ਫ਼ਰੀਦੀ' ਨੇ ਕੇਵਲ ਅਜੇਹਾ ਸੰਕੇਤ ਹੀ ਕੀਤਾ। ਇਨ੍ਹਾਂ ਨੇ ਸ਼ੇਖ਼ ਫ਼ਰੀਦ ਨੂੰ ਅਰਬੀ ਫ਼ਾਰਸੀ ਦਾ ਵਿਦਵਾਨ ਅਤੇ ਇਸਲਾਮੀ ਅਧਿਆਤਮਿਕ ਗਿਆਨ ਦਾ ਮਹਾਨ ਪੰਡਿਤ ਦਸਿਆ ਹੈ ਤੇ ਉਹਨਾਂ ਨੂੰ 'ਸੇਖੁਲਇਸਲਾਮ' ਤੇ 'ਸ਼ੇਖ਼–ਕਬੀਰ' ਜੇਹੀਆਂ ਉਪਾਧੀਆਂ ਨਾਲ ਯਾਦ ਕੀਤਾ ਹੈ। ਉਨ੍ਹਾਂ ਦੇ ਵਿਅਕਤਿਤਵ ਦਾ ਇਹ ਪੱਖ ਮੁਸਲਮਾਨ ਇਤਿਹਾਸਕਾਰਾਂ ਤੇ ਜੀਵਨੀ ਲੇਖਕਾਂ ਨੇ ਬੜੀ ਚੰਗੀ ਤਰ੍ਹਾਂ ਰੋਸ਼ਨ ਤੇ ਸੁਰਖਿਅਤ ਕੀਤਾ ਹੈ। ਇਕ ਦੂਜਾ ਪੱਖ ਉਨ੍ਹਾਂ ਦਾ ਸੂਫ਼ੀ ਸੰਤ ਦੇ ਰੂਪ ਦਾ ਹੀ ਹੈ ਜਿਸ ਦਾ ਪ੍ਰਤੀਕ 'ਬਾਬਾ' ਸ਼ਬਦ ਹੈ ਜਿਸ ਤੋਂ ਸਿੱਧ ਹੁੰਦਾ ਹੈ ਕਿ ਸ਼ੇਖ਼ ਫ਼ਰੀਦ ਲੋਕਾਂ ਨਾਲ ਕਿੰਨਾਂ ਪਿਆਰ ਕਰਦੇ ਸਨ ਤੇ ਉਨ੍ਹਾ .ਦਾ ਦੁਖ ਦਰਦ ਵੰਡਦੇ ਸਨ। ਲੋਕ ਉਨ੍ਹਾਂ ਪਾਸ ਆਪਣੇ ਰੋਗਾਂ ਦੇ ਕਰਾਮਾਤੀ ਇਲਾਜ ਲਈ ਅਤੇ ਸੰਕਟਕਾਲ ਤੇ ਭੈੜੇ ਪ੍ਰਭਾਵਾਂ ਨੂੰ ਦੂਰ ਕਰਵਾਉਣ ਦੀਆਂ ਜੁਗਤਾਂ ਲਈ ਆਉਂਦੇ ਸਨ। ਸਾਰੇ ਹੀ ਸੂਫ਼ੀ ਸੰਤਾਂ ਨੂੰ ਲੋਕਾਂ ਦਾ ਅਜੇਹਾ ਸਤਿਕਾਰ

ਪ੍ਰਾਪਤ ਹੁੰਦਾ ਸੀ। ਸ਼ੇਖ਼ ਫਰੀਦ ਦੀ ਬਾਣੀ ਜਾਂ ਕਲਾਮ ਕਿਧਰੇ ਸੁਰਖਿਅਤ ਹੋਇਆ ਨਹੀਂ ਮਿਲਦਾ। ਉਨ੍ਹਾਂ ਦੇ ਪਰਮ-ਮੁਰੀਦ ਖ੍ਵਾਜਾ ਨਿਜ਼ਾਮੁੱਦੀਨ ਔਲੀਆ ਦਾ ਖਿਆਲ ਸੀ, ਕਿ ਚਿਸ਼ਤੀ ਸੂਫ਼ੀ ਨੇਤਾ ਕਿਸੇ ਕਿਸਮ ਦੀ ਰਚਨਾ ਨਹੀਂ ਕਰਦੇ ਸਨ। ਸ਼ੇਖ਼ ਫ਼ਰੀਦ ਦੇ ਲੋਕ-ਪਿਆਰ ਤੇ ਮਾਨਵ-ਕਲਿਆਣਕਾਰੀ ਦੇ ਭਾਵ ਨੇ ਉਨ੍ਹਾਂ ਨੂੰ ਹਰਮਨ ਪਿਆਰਾ ਬਣਾ ਦਿਤਾ ਤੇ ਲੋਕ ਉਨ੍ਹਾਂ ਨੂੰ ਆਪਣਾ ਪਿਤਾ ਜਾਂ 'ਬਾਬਾ' ਸਵੀਕਾਰ ਕਰਦੇ ਸਨ। ਸਾਰੇ ਮੁਸਲਮਾਨ, ਰਵਾਇਤਾਂ ਅਨੁਸਾਰ, ਉਨ੍ਹਾਂ ਨੂੰ ਇਸੇ 'ਬਾਬਾ' ਲਕਬ ਨਾਲ ਯਾਦ ਕਰਦੇ ਹਨ। ਬਤੌਰ ਸੂਫ਼ੀ ਦੇ, ਸ਼ੇਖ਼ ਫ਼ਰੀਦ ਦਾ ਬਹੁਤ ਉੱਚਾ ਅਸਥਾਨ ਹੈ ; ਪ੍ਰਭੂ ਦੀ ਮੇਹਰ ਤੇ ਬਖਸ਼ਿਸ਼ ਸਦਕਾ ਉਹ ਬਹੁਤ ਅਧਿਆਤਮਿਕ ਤੇ ਪਰਾਮਨੁੱਖੀ ਸ਼ਕਤੀਆਂ ਦੇ ਮਾਲਕ ਸਨ।

ਸ਼ੇਖ਼ ਫ਼ਰੀਦ ਮੁਲਤਾਨ ਦੇ ਨੇੜੇ ਇਕ ਪਿੰਡ ਕੋਠੀਵਾਲ ਵਿਖੇ ਜਨਮੇ ਸਨ ਜਿਥੇ ਆਦਿ ਕਾਲ ਤੋਂ ਹੁਣ ਤਕ ਪੰਜਾਬੀ ਦੀ ਉਪਭਾਖਾ ਮੁਲਤਾਨੀ ਬੋਲੀ ਜਾਂਦੀ ਹੈ। ਅਰਬੀ ਫ਼ਾਰਸੀ ਦਾ ਗਿਆਨ ਉਨ੍ਹਾਂ ਨੂੰ ਜੱਦੀ ਪ੍ਰਾਪਤ ਸੀ। ਕੁਝ ਉਨ੍ਹਾਂ ਵਿਦਵਾਨਾਂ, ਸੂਫ਼ੀਆਂ ਤੇ ਆਪਣੇ ਮੁਰਸ਼ਿਦਾਂ ਪਾਸੋਂ ਹਾਸਿਲ ਕੀਤਾ, ਜਿਹੜੇ ਮੰਗੋਲ ਹਮਲਿਆਂ ਦੇ ਕਾਰਣ ਭਾਰਤ ਵਿਚ ਆ ਗਏ ਸਨ। ਕੋਠੀਵਾਲ ਤੇ ਮੁਲਤਾਨ ਤੋਂ ਛੁੱਟ, ਸ਼ੇਖ਼ ਫ਼ਰੀਦ ਨੇ ਕਈ ਸਾਲ ਦਿੱਲੀ, ਹਾਂਸੀ ਤੇ ਅਜਮੇਰ ਵਿਖੇ ਬਿਤਾਏ ਸਨ, ਜਿਥੋਂ ਦੀ ਭਾਸ਼ਾ ਹਿੰਦੀ ਜਾਂ ਹਿੰਦਵੀ ਕਿਸਮ ਦੀ ਸੀ। ਸਾਧਾਰਨ ਲੋਕ ਜੋ ਸੂਫ਼ੀ ਸੰਤਾਂ ਪਾਸ ਆਪਣੇ ਦੁਖ-ਦਰਦਾਂ ਦੀ ਨਵਿਰਤੀ ਲਈ, ਜਾਂ ਉਨ੍ਹਾਂ ਦੀ ਅਸੀਸਾਂ ਤੇ ਸ਼ੁਭ-ਇਛਾਵਾਂ ਪ੍ਰਾਪਤ ਕਰਨ ਲਈ ਆਉਂਦੇ, ਮੁਖ ਤੌਰ ਤੇ ਸਥਾਨਕ ਭਾਸ਼ਾ ਹੀ ਬੋਲਦੇ ਸਨ। ਸੂਫ਼ੀ ਸੰਤ ਵੀ ਉਨ੍ਹਾਂ ਨਾਲ ਉਸੇ ਭਾਸ਼ਾ ਵਿਚ ਗੱਲਬਾਤ ਕਰਦੇ ਤੇ ਉਨ੍ਹਾਂ ਦੀਆਂ ਪੁਛਾਂ ਦੇ ਉਤਰ ਉਨ੍ਹਾਂ ਦੀ ਹੀ ਬੋਲੀ ਵਿਚ ਦਿੰਦੇ ; ਭਾਵੇਂ ਸੂਫ਼ੀ ਸੰਤਾਂ ਦੀ ਬੋਲੀ ਵਿਚ ਕਈ ਇਕ ਅਧਿਆਤਮਿਕ ਭਾਵਾਂ ਤੇ ਉਨ੍ਹਾਂ ਦੇ ਵਿਸ਼ਲੇਸ਼ਣ ਲਈ ਪਰਿਭਾਸ਼ਕ ਫ਼ਾਰਸੀ ਅਰਬੀ ਸ਼ਬਦਾਵਲੀ ਦਾ ਹੋਣਾ ਆਵੱਸ਼ਕ ਸੀ। ਲੋਕ ਵੀ ਹੌਲੀ-ਹੌਲੀ ਸੂਫ਼ੀ ਪਰਿਭਾਸ਼ਕ ਸ਼ਬਦਾਵਲੀ ਦੇ ਪ੍ਰਯੋਗ ਤੋਂ ਭਲੀ ਪ੍ਰਕਾਰ ਵਾਕਿਫ਼ ਹੋ ਗਏ ਹੋਣਗੇ ਜਿਵੇਂ ਕਿ ਰਾਜ-ਪ੍ਰਬੰਧਕੀ ਤੇ ਅਦਾਲਤੀ ਕੰਮਾਂ ਵਿਚ ਅਰਬੀ ਫ਼ਾਰਸੀ

ਦੀ ਸ਼ਬਦਾਵਲੀ ਹਰ ਕੋਈ ਸਮਝਦਾ ਸੀ। ਪਰੰਤੂ ਮੂਲ ਤੌਰ ਤੇ ਸ਼ੇਖ ਫ਼ਰੀਦ ਦੀ ਭਾਸ਼ਾ ਮੁਲਤਾਨੀ ਹੀ ਸੀ। ਇਹ ਸੰਭਵ ਨਹੀਂ ਕਿ ਸੂਫ਼ੀ ਸੰਤ ਆਮ ਲੋਕਾਂ ਨਾਲ ਫ਼ਾਰਸੀ ਵਿਚ ਗੱਲਬਾਤ ਕਰਦੇ ਹੋਣਗੇ, ਭਾਵੇਂ ਧਾਰਮਿਕ ਬਹਿਸ ਮੁਬਾਹਸਿਆਂ ਵਿਚ ਅਤੇ ਸਾਸ਼ਨ ਤੇ ਸ਼ਰ੍ਹਾ ਵਿਚ ਫ਼ਾਰਸੀ ਅਰਬੀ ਸ਼ਬਦਾਵਲੀ ਅਵੱਸ਼ ਵਰਤੀ ਜਾਂਦੀ ਹੋਵੇਗੀ।

ਪਰੰਤੂ ਇਕ ਗੱਲ ਵਿਚ ਰਤਾ ਵੀ ਭੁਲੇਖਾ ਨਹੀਂ ਹੋਣਾ ਚਾਹੀਦਾ ਕਿ ਕਈ ਇਕ ਸੂਫ਼ੀ ਮਹਾਤਮਾਵਾਂ ਜਾਂ ਉਨ੍ਹਾਂ ਦੇ ਅਨੁਯਾਈਆਂ ਨੇ ਅਧਿਆਤਮਿਕ ਭਾਵ ਦੀ ਕਵਿਤਾ ਰਚੀ ਜਿਹੜੀ ਲੋਕ-ਭਾਸ਼ਾ ਵਿਚ ਹੀ ਹੋ ਸਕਦੀ ਸੀ। ਪੰਜਾਬ ਵਿਚ ਹੁਣ ਤਕ ਮੁਸਲਮਾਨਾਂ ਨੇ ਕਈ ਕਾਵਿ ਰੂਪਾਂ ਦੀ ਧਾਰਮਿਕ ਕਵਿਤਾ ਪੰਜਾਬੀ ਵਿਚ ਰਚੀ ਹੈ। ਇਨ੍ਹਾਂ ਵਿਚ 'ਹਮਦ' (ਰੱਬ ਦੀ ਉਸਤਤੀ) 'ਨਾਅਤ' (ਰਸੂਲ ਪ੍ਰਤੀ ਸ਼ਰਧਾ) ਕਿੱਸਾ (ਰਸੂਲਾਂ ਤੇ ਮੁਸਲਮਾਨ ਧਰਮੀ ਲੋਕਾਂ ਦੀਆਂ ਜੀਵਨੀਆਂ) ਤੇ 'ਕਾਫ਼ੀਆਂ' ਵਿਸ਼ੇਸ ਕਰਕੇ ਪ੍ਰਸਿੱਧ ਹਨ। ਹੋਰ ਵੀ ਕਈ ਧਾਰਮਿਕ ਵਿਸ਼ਿਆਂ ਉਪਰ ਉਨ੍ਹਾਂ ਰਚਨਾ ਕੀਤੀ। 'ਹੀਰ' ਆਦਿ ਜੇਹੇ ਪ੍ਰੀਤ ਕਿੱਸਿਆਂ ਨੂੰ ਵੀ ਸੂਫ਼ੀਆਨਾ ਰੰਗਣ ਦਿਤੀ ਗਈ ਤੇ ਉਨ੍ਹਾਂ ਦੁਆਰਾ ਅਧਿਆਤਮਕ ਭਾਵਾਂ ਨੂੰ ਪ੍ਰਗਟਾਇਆ ਗਿਆ। ਮੁਸਲਮਾਨੀ ਸੰਸਾਰ ਵਿਚ ਯੂਸਫ਼ ਜੁਲੇਖਾ ਦੀ ਵਾਰਤਾ ਲੋਕ-ਪ੍ਰੀਯ ਹੈ। ਪੰਜਾਬੀ ਵਿਚ ਇਸ ਕਿਸੇ ਨੂੰ ਅਨੇਕਾਂ ਹੀ ਮੁਸਲਮਾਨ ਤੇ ਦੂਜੇ ਕਵੀਆਂ ਨੇ ਕਾਵਿ-ਬੱਧ ਕੀਤਾ। ਇਨ੍ਹਾਂ ਰਚਨਾਵਾਂ ਨੂੰ ਮੁਸਲਮਾਨ ਬੜੀ ਸ਼ਰਧਾ ਤੇ ਸਤਿਕਾਰ ਨਾਲ ਪੜ੍ਹਦੇ ਸੁਣਦੇ, ਸਿਰ ਧੁਣਦੇ ਤੇ ਹੰਝੂ ਕੇਰਦੇ ਹਨ। ਸ਼ਰੀਅਤ ਫਿਕ੍ਹਾ ਤੇ ਸੂਫ਼ੀ ਸਿਧਾਤਾਂ ਉਪਰ ਵੀ ਪੰਜਾਬੀ ਕਵਿਤਾ ਵਿਚ ਗ੍ਰੰਥ ਰਚੇ ਗਏ। ਇਸ ਲਈ ਇਹ ਕਹਿਣਾ ਅਨੁਚਿਤ ਨਹੀਂ ਹੋਵੇਗਾ ਕਿ ਸ਼ੇਖ਼ ਫ਼ਰੀਦ ਨੇ ਆਪਣੇ ਉਨ੍ਹਾਂ ਅਨੁਯਾਈਆਂ ਲਈ ਮੁਲਤਾਨੀ ਬੋਲੀ ਵਿਚ ਸੂਫ਼ੀ ਭਾਵਾਂ ਦੀ ਉਚ ਕਵਿਤਾ ਅਵੱਸ਼ ਰਚੀ ਹੋਵੇਗੀ, ਜਿਨ੍ਹਾਂ ਵਿਚ ਉਹ ਬਚਪਣ ਤੋਂ ਅਤਲੇ ਦਿਨਾਂ ਤਕ ਸੱਠ ਸਾਲ ਦੇ ਲੰਮੇ ਅਰਸੇ ਤਕ ਜੀਵਨ ਬਿਤਾਉਂਦੇ ਰਹੇ। ਗੁਰੂ ਨਾਨਕ ਸਾਹਿਬ ਨੇ ਉਨ੍ਹਾਂ ਦੀ ਗੱਦੀ ਤੇ ਬੈਠੇ ਦਰਵੇਸ਼ ਪਾਸੋਂ ਜਿਹੜੀ ਬਾਣੀ ਇਕੱਤਰ ਵੀ ਕੀਤੀ, ਤੇ ਜੋ ਪਿੱਛੋਂ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤੀ ਗਈ, ਫ਼ਰੀਦ

ਜੀ ਦੀ ਰਚਨਾ ਦਾ ਕੇਵਲ ਮਾਮੂਲੀ ਭਾਗ ਹੀ ਹੋਵੇਗੀ। ਇੰਨੀ ਕੁ ਬਾਣੀ ਦਾ ਵੀ ਇਸ ਤਰ੍ਹਾਂ ਸੁਰਖਿਅਤ ਹੋ ਜਾਣਾ, ਪੰਜਾਬ, ਇਸ ਦੇ ਲੋਕਾਂ ਤੇ ਸਾਹਿਤ ਲਈ ਵਡੇ ਭਾਗਾਂ ਵਾਲੀ ਗੱਲ ਸੀ। ਸਾਨੂੰ ਸਭਨਾਂ ਨੂੰ ਗੁਰੂ ਸਾਹਿਬਾਨ ਦੇ ਇਸ ਮਹਾਨ ਕਾਰਜ ਲਈ ਰਿਣੀ ਤੇ ਸ਼ੁਕਰਗੁਜ਼ਾਰ ਹੋਣਾ ਉਚਿਤ ਹੈ ।

# ਗੁਰੂ ਗ੍ਰੰਥ ਸਾਹਿਬ ਵਿਚ ਸ਼ੇਖ਼ ਫ਼ਰੀਦ ਜੀ ਦੀ ਬਾਣੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਵਿਅਕਤੀਆਂ ਦੀ ਪਵਿੱਤਰ ਬਾਣੀ ਤੋਂ ਛੁੱਟ ਵਖ-ਵਖ ਜਾਤੀਆਂ ਤੇ ਧਰਮਾਂ ਦੇ ਭਗਤਾਂ ਤੇ ਸੰਤਾਂ ਦੀ ਬਾਣੀ ਵੀ ਸ਼ਾਮਿਲ ਕੀਤੀ ਗਈ ਹੈ। ਪੰਜਵੇਂ ਸਤਿਗੁਰੂ ਅਰਜਨ ਦੇਵ ਸਾਹਿਬ ਪਾਸ ਆਏ ਭੱਟਾਂ ਦੇ ਸਵੱਯੇ ਵੀ ਉਸ ਵਿਚ ਮੌਜੂਦ ਹਨ ਜਿਨ੍ਹਾਂ ਵਿਚ ਪਹਿਲੇ ਪੰਜਾਂ ਗੁਰੂ ਵਿਅਕਤੀਆਂ ਦਾ ਜਸ ਗਾਇਣ ਕੀਤਾ ਗਿਆ ਹੈ। ਭਗਤਾਂ ਤੇ ਸੰਤਾਂ ਵਿਚੋਂ ਕਬੀਰ, ਰਵਿਦਾਸ, ਨਾਮਦੇਵ ਤੇ ਫ਼ਰੀਦ ਸੁਪ੍ਰਸਿੱਧ ਹਨ। ਇਨ੍ਹਾਂ ਸਭ ਨੇ ਕੇਵਲ ਇਕ ਪ੍ਰਭੂ ਦੀ ਉਸਤਤਿ ਕੀਤੀ। ਹੋਰ ਕਈ ਭਗਤਾਂ ਦੀ ਬਾਣੀ ਹੈ ਜਿੰਨ੍ਹਾਂ ਵਿਚ ਕਾਕੋਰੀ ਦਾ ਸ਼ੇਖ ਭੀਖਣ ਹੈ ਜੋ ਅਕਬਰ ਦੇ ਸਮੇਂ ਵਿਚ ਕਾਲਵੱਸ ਹੋਇਆ। ਭਗਤਾਂ ਦੀ ਬਾਣੀ ਨੂੰ ਸਵੀਕਾਰ ਕਰਨ ਲੱਗਿਆਂ ਗੁਰੂ ਸਾਹਿਬਾਨ ਨੇ ਕਈ ਇਕ ਨਿਸ਼ਾਨੇ ਸਾਹਮਣੇ ਰਖੇ ਜੋ ਉਸ ਉਪਰ ਘਟਣ। ਇਕ ਇਹ ਕਿ ਇਹ ਭਗਤ ਕੇਵਲ ਇਕ ਪ੍ਰਭੂ ਦੇ ਉਪਾਸ਼ਕ ਹੋਣ ਤੇ ਸਿਰਜਣਹਾਰ ਪ੍ਰਭੂ ਤੋਂ ਬਿਨਾਂ ਕਿਸੇ ਦੇਵੀ ਦੇਵਤੇ ਦੀ ਪੂਜਾ ਨਾ ਕਰਦੇ ਹੋਣ। ਦੂਜੇ ਇਹ ਕਿ ਜਾਤ ਪਾਤ ਦਾ ਭੇਦ ਨਾ ਮੰਨਣ, ਮਾਨਵਹਿਤੈਸ਼ੀ ਭਾਵਾਂ ਦੇ ਹੋਣ, ਅਤੇ ਮਿਸਾਲ ਵਜੋਂ ਸਾਕਤਾਂ ਅਤੇ ਹੋਰ ਅਜਿਹੇ ਫਿਰਕਿਆਂ ਦੀਆਂ

ਕੁਰੀਤੀਆਂ ਤੋਂ ਬਚੇ ਹੋਏ ਹੋਣ, ਨਾ ਜਾਦੂ ਟੂਣੇ ਕਰਦੇ ਹੋਣ। ਇਹਨਾਂ ਦੇ ਭਿੰਨ ਧਰਮਾਂ ਦੇ ਅਨੁਯਾਈ ਜਿਵੇਂ ਮੁਸਲਮਾਨ ਹੋਣਾ ਅਨੁਚਿਤ ਨਹੀਂ ਸਮਝਿਆ ਗਿਆ। ਵਡੀ ਗੱਲ ਇਹ ਸੀ ਕਿ ਸਹਿਣਸ਼ੀਲ ਅਨੁਰਾਗ ਅਤੇ ਮਾਨਵ ਹਿਤ ਇਨ੍ਹਾਂ ਦੀ ਬਾਣੀ ਵਿਚ ਹੋਵੇ। ਇਸ ਤੋਂ ਉਪਰੰਤ ਇਹ ਕਿ ਧਰਮਾਂ ਤੋਂ ਨਿਰਪੱਖ ਰਹਿ ਕੇ ਗੁਰੂ ਸਾਹਿਬਾਨ ਨੇ ਇਹਨਾਂ ਦੀ ਅਧਿਆਤਮਿਕ ਡਿੱਠ ਨੂੰ ਤਕਿਆ ਜੋ ਇਨਸਾਨ ਅਤੇ ਰੱਬ ਨੂੰ ਜੋੜਦੀ ਹੈ। ਕਰਮਕਾਂਡ ਤੋਂ ਪਰੇਰੇ ਰਹਿਣ ਵਾਲੇ ਸੰਤਾਂ ਨੂੰ ਪਰਵਾਨ ਕੀਤਾ ਗਿਆ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੇ ਗਏ ਸ਼ਬਦਾਂ ਨੂੰ ਇਕਤਰ ਕਰਨ ਲਗਿਆਂ ਇਨ੍ਹਾਂ ਦੀ ਬਾਣੀ ਵਿਸ਼ਾਲ ਖੇਤਰ ਤੋਂ ਚੁਣੀ ਗਈ। ਗੁਰੂ ਸਾਹਿਬਾਨ ਹਿੰਦੁਸਤਾਨ ਦੇ ਲੋਕਾਂ ਨੂੰ ਇਕ ਲੋਕ ਗ੍ਰੰਥ ਪ੍ਰਦਾਨ ਕਰਨਾ ਲੋੜਦੇ ਸਨ, ਜੋ ਮਾਨਵਜਾਤੀ ਨੂੰ ਪ੍ਰਸਪਰ ਸੂਝ ਅਤੇ ਖਿਆਲ ਤੇ ਵਿਸ਼ਵਾਸ ਵਿਚ ਗੌਰਵ ਬਖ਼ਸ਼ੇ ਅਤੇ ਵੈਰ ਵਿਰੋਧ ਈਰਖਾ ਤੇ ਘ੍ਰਿਣਾ ਦੇ ਭਾਵਾਂ ਜੋ ਪੈਣ ਵਾਲੇ ਪ੍ਰਭਾਵਾਂ ਨੂੰ ਰੋਕ ਸਕੇ। ਇਸ ਪ੍ਰਸੰਗ ਤੇ ਪ੍ਰਿਸ਼ਟ ਭੂਮੀ ਵਿਚ ਸਾਨੂੰ ਗੁਰੂ ਗ੍ਰੰਥ ਸਾਹਿਬ ਵਿਚ ਸ਼ੇਖ਼ ਫਰੀਦ ਦੀ ਬਾਣੀ ਨੂੰ ਸ਼ਾਮਿਲ ਕੀਤੇ ਜਾਣ ਦੀ ਕ੍ਰਿਆ ਦੀ ਮਹੱਤਤਾ ਵੇਖਣੀ ਚਾਹੀਦੀ ਹੈ। ਗੁਰੂ ਜੀ ਦੇ ਹੁਕਮ ਨਾਲ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕੀਤੇ ਗਏ ਹਰ ਅਖਰ ਦਾ (ਚਾਹੇ ਕਿਸੇ ਦਾ ਹੀ ਹੋਵੇ) ਇਕ ਸਮਾਨ ਸਤਿਕਾਰ ਹੈ ਤੇ ਉਸ ਉਪਰ ਰਬੀ ਬਾਣੀ ਹੋਣ ਦੀ ਛਾਪ ਹੈ। ਇਸੇ ਕਾਰਨ ਜਦ ਵੀ ਗੁਰੂ ਗ੍ਰੰਥ ਸਾਹਿਬ ਵਿਚੋਂ ਸ਼ਬਦ ਪੜ੍ਹੇ ਜਾਂ ਗਾਇਨ ਕੀਤੇ ਜਾ ਰਹੇ ਹੋਣ, ਚਾਹੇ ਇਹ ਸ਼ਬਦ ਭਗਤ ਕਬੀਰ, ਰਵਿਦਾਸ, ਨਾਮਦੇਵ, ਫਰੀਦ ਜਾਂ ਕਿਸੇ ਸੰਤ ਭਗਤ ਦਾ ਹੋਵੇ, ਤਾਂ ਕੋਈ ਸਿੱਖ ਗੁਰੂ ਗ੍ਰੰਥ ਸਾਹਿਬ ਦੇ ਅਸਥਾਨ ਤੋਂ ਉੱਚਾ ਹੋ ਕੇ ਨਹੀਂ ਬੈਠ ਸਕਦਾ। ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤੇ ਗਏ ਹਰ ਕਲਾਮ ਨੂੰ ਰਬੀ ਬਾਣੀ ਹੋਣ ਦਾ ਮਾਨ ਪ੍ਰਾਪਤ ਹੋਇਆ। ਸਿਖਾਂ ਦਿਆਂ ਦੀਵਾਨਾਂ, ਗੁਰਦਵਾਰਿਆਂ ਵਿਚ (ਅਤੇ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਵੀ) ਫਰੀਦ ਸਾਹਿਬ ਦੇ ਉਹ ਸ਼ਲੋਕ ਵੀ ਪੜ੍ਹੇ ਜਾਂਦੇ ਹਨ ਜਿਨ੍ਹਾਂ ਵਿਚ ਨਮਾਜ਼ ਪੜ੍ਹਨ ਲਈ ਆਦੇਸ਼ ਦਿਤਾ ਗਿਆ ਹੈ, ਜਿਵੇਂ 'ਉੱਠ ਫਰੀਦਾ ਸੁਤਿਆ, ਸੁਬਹ ਨਵਾਜ ਗੁਜ਼ਾਰ' ਇਨ੍ਹਾਂ ਸ਼ਬਦਾਂ ਨੂੰ ਬੜੀ ਸ਼ਰਧਾਂ ਤੇ

ਇਕਾਗਰ ਬਿਰਤੀ ਹੋ ਕੇ ਸੁਣਿਆ ਜਾਂਦਾ ਹੈ। ਸ਼ੇਖ਼ ਫਰੀਦ ਦੇ ਹੋਰ ਵੀ ਕਈ ਸ਼ਬਦ ਸ਼ਲੋਕ ਹਨ, ਜਿਨ੍ਹਾਂ ਵਿਚ ਇਸਲਾਮੀ ਸ਼ਰ੍ਹਾ ਤੇ ਰਹੁਰੀਤੀ ਬਾਰੇ ਪਰੇਰਨਾਂ ਕੀਤੀ ਗਈ ਹੈ, ਇਨ੍ਹਾਂ ਸ਼ਲੋਕਾਂ ਰਾਹੀਂ ਸਮੁਚੀ ਮਾਨਵਜਾਤੀ ਨੂੰ ਸੰਬੋਧਨ ਕੀਤਾ ਗਿਆ ਹੈ ਤੇ ਇਨ੍ਹਾਂ ਦੇ ਭਾਵ ਸਾਂਝੀਵਾਲਤਾ ਦੇ ਹਨ। ਇਹੋ ਕਾਰਣ ਸੀ ਕਿ ਇਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਲਈ ਚੁਣਿਆ ਗਿਆ। ਕਿਸੇ ਕਿਸਮ ਦਾ ਸੰਪਰਦਾਇਕ ਅੰਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਆ ਸਕਿਆ। ਇਕ ਗਲ ਜਿਸ ਵਲ ਬਹੁਤ ਘਟ ਧਿਆਨ ਦਿਤਾ ਗਿਆ ਹੈ ਤੇ ਜਿਸਦਾ ਗੈਰ ਸਿਖਾਂ ਨੂੰ ਬਹੁਤਾ ਪਤਾ ਨਹੀਂ, ਗੁਰੂ ਸਾਹਿਬ ਦੀ ਦਿਬ ਦ੍ਰਿਸ਼ਟੀ ਤੇ ਦੂਰ-ਦਰਸ਼ੀ ਅਨੁਭਵ ਸੀ, ਜਿਸ ਕਰਕੇ ਹਰ ਸੋਮੇ ਤੋਂ ਆਉਣ ਵਾਲੇ ਅਧਿਆਤਮਿਕ ਗਿਆਨ ਤੇ ਅਭਿਆਸ ਨੂੰ ਇਕ ਸਮਾਨ ਮਹੱਤਤਾ ਤੇ ਪਵਿਤਰਤਾ ਦਿਤੀ ਗਈ। ਸਿਖ ਧਰਮ ਦੇ ਇਸ ਦ੍ਰਿਸ਼ਟੀਕੋਣ ਨੂੰ ਚੰਗੀ ਤਰ੍ਹਾਂ ਸਮਝਿਆ ਨਹੀਂ ਗਿਆ ਹੈ। ਅਜ ਦੇ ਘ੍ਰਿਣਾ ਜਨਕ ਯੁਗ ਤੇ ਸਮਾਜ ਵਿਚ ਸੰਸਾਰ ਸਮਦਰਸੀ ਬਿਰਤੀਆਂ ਤੇ ਮਾਨਵ-ਏਕਤਾ ਦੇ ਭਾਵਾਂ ਨੂੰ ਉਜਾਗਰ ਕਰਨ ਕਰਕੇ ਗੁਰੂ ਗ੍ਰੰਥ ਸਾਹਿਬ ਦੀ ਵਿਸ਼ੇਸ਼ ਮਹੱਤਤਾ ਹੈ।

'ਪੁਰਾਤਨ ਜਨਮਸਾਖੀ' ਵਿਚ ਆਉਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਸ਼ੇਖ਼ ਬ੍ਰਹਮ (ਇਬ੍ਰਾਹੀਮ) ਨੂੰ ਪਟਣ (ਪਾਕਪਟਣ) ਵਿਖੇ ਦੋ ਵਾਰ ਮਿਲੇ। ਦੋਹਾਂ ਮਹਾਨ ਪੁਰਸ਼ਾਂ ਵਿਚ ਬਚਨ ਹੋਏ। ਗੋਸ਼ਟੀ ਵੀ ਹੋਈ ਤੇ ਉਨ੍ਹਾਂ ਇਕਠਿਆਂ ਸਫ਼ਰ ਵੀ ਕੀਤਾ—ਸ਼ੇਖ਼ ਬ੍ਰਹਮ ਉਸ ਸਮੇਂ ਸ਼ੇਖ਼ ਫ਼ਰੀਦ ਸ਼ਕਰਗੰਜ ਦੀ ਗੱਦੀ ਪਰ ਸਥਾਪਿਤ ਹੋਣਗੇ। ਨਿਰਸੰਦੇਹ ਇਸੇ ਸਮੇਂ ਤੇ ਸੋਮੇ ਤੋਂ ਗੁਰੂ ਨਾਨਕ ਸਾਹਿਬ ਨੇ ਸ਼ੇਖ਼ ਫਰੀਦ ਜੀ ਦੀ ਬਾਣੀ ਫਾਰਸੀ ਲਿਪੀ ਵਿਚ ਇਕਤਰ ਕੀਤੀ। ਇਹ ਅਜੀਬ ਭੇਤਭਰੀ ਗਲ ਹੈ ਕਿ ਸ਼ੇਖ਼ ਫ਼ਰੀਦ ਦਾ ਆਪਣੀ ਮਾਤ ਭਾਸ਼ਾ ਮੁਲਤਾਨੀ ਵਿਚ ਰਚਿਆ ਕਲਾਮ ਸਿੱਖਾਂ ਤੋਂ ਬਿਨਾਂ ਕਿਸੇ ਵੀ ਫ਼ਰੀਦ ਭਗਤ ਜਾਂ ਗਦੀ ਦੇ ਮਾਲਿਕ ਨੇ ਸਾਂਭ ਰਖਣ ਵਲ ਧਿਆਨ ਨਹੀਂ ਦਿਤਾ।

ਗੁਰੂ ਨਾਨਕ ਸਾਹਿਬ ਨੇ ਜਿਹੜੇ ਵੀ ਮਿਲੇ, ਸ਼ੇਖ਼ ਫ਼ਰੀਦ ਦੇ ਪੰਜਾਬੀ (ਮੁਲਤਾਨੀ) ਸ਼ਬਦ ਸ਼ਲੋਕਾਂ ਨੂੰ ਇਕਤਰ ਕਰ ਲਿਆ। ਫ਼ਾਰਸੀ ਅਰਬੀ ਕਲਾਮ ਦੀ ਉਨ੍ਹਾਂ ਨੂੰ ਕੋਈ ਆਵਸ਼ਕਤਾ ਨਹੀਂ ਸੀ, ਕਿਉਂ ਜੋ ਉਹ ਕਿਸੇ ਦਰਸ਼ਨ ਜਾਂ

ਧਰਮ ਦੇ ਸਿਧਾਂਤ ਤਿਆਰ ਨਹੀਂ ਕਰ ਰਹੇ ਸਨ। ਸਗੋਂ 'ਜਗਤ ਜਲੰਦੇ' ਨੂੰ ਬਚਾਉਣ, ਠੰਢ ਪਾਉਣ ਤੇ ਸ਼ਾਂਤੀ ਪੂਰਬਕ ਜੀਵਨ ਦੀ ਜਾਚ ਸਿਖਾ ਰਹੇ ਸਨ। ਉਨ੍ਹਾਂ ਦੇ ਚਵ੍ਹਾਂ ਪਾਸੇ ਘ੍ਰਿਣਾ, ਕੱਟੜ-ਪੁਣਾ, ਅਤਿਆਚਾਰ ਤੇ ਅਨਿਆਇ ਦਾ ਦੌਰ ਸੀ; ਉਹ ਸੰਭਵ ਸਾਧਨਾਂ ਨਾਲ ਮਾਨਵਤਾ ਨੂੰ ਸੱਚੇ ਧਰਮ ਤੇ ਨਿਰਮਲ ਹਿਰਦੇ ਦੇ ਦਰਸ਼ਨ ਕਰਵਾਉਂਣੇ ਚਾਹੁੰਦੇ ਸਨ। ਇਸ ਮੰਤਵ ਦੀ ਪੂਰਤੀ ਤਾਂ ਹੀ ਹੋ ਸਕਦੀ ਹੈ ਜੇਕਰ ਸੱਚ ਦਾ ਸੰਦੇਸ਼ ਲੋਕਾਂ ਨੂੰ ਲੋਕ-ਭਾਸ਼ਾ ਰਾਹੀਂ ਪਹੁੰ-ਚਾਇਆ ਜਾਵੇ। ਵਿਦਵਾਨਾਂ ਨੇ ਸ਼ਾਸਤਰਿਕ ਭਾਸ਼ਵਾਂ ਵਿਚ ਆਪਣੇ ਭਾਵ ਪ੍ਰਗਟਾਏ ਹਨ ਪਰੰਤੂ ਸੰਤ ਸੂਫੀਆਂ ਨੇ ਲੋਕ-ਪ੍ਰੀਯ ਬੋਲੀ ਵਿਚ ਆਪਣੀ ਸੱਚੀ ਬਾਣੀ ਲੋਕਾਂ ਤਕ ਪਹੁੰਚਾਈ ਹੈ। ਗੁਰੂ ਨਾਨਕ ਸਾਹਿਬ ਨੇ ਸ਼ੇਖ਼ ਫ਼ਰੀਦ ਜੀ ਦੀ ਬਾਣੀ ਗਹੁ ਨਾਲ ਪੜ੍ਹੀ; ਇਸੇ ਤਰ੍ਹਾਂ ਉਨ੍ਹਾਂ ਤੋਂ ਪਿਛੋਂ ਆਉਣ ਵਾਲੇ ਗੁਰੂ ਸਾਹਿਬਾਨ ਨੇ ਉਸ ਦਾ ਅਧਿਐਨ ਕੀਤਾ। ਕਈ ਸ਼ਲੋਕ ਦਿਤੇ ਹਨ, ਜਿਥੇ ਕਿਧਰੇ ਸਿਧਾਂਤ ਜਾਂ ਮਤ ਵਿਚ ਸੋਧ ਦੀ ਲੋੜ ਭਾਸੀ, ਉਥੇ ਆਪਣੀ ਟਿਪਣੀ ਦਿਤੀ ਹੈ। ਅਜੇਹੀ ਟਿਪਣੀ ਹੋਰਾਂ ਭਗਤਾਂ ਦੀ ਬਾਣੀ ਨਾਲ ਵੀ ਮਿਲਦੀ ਹੈ।

ਗੁਰੂ ਨਾਨਕ ਦੇਵ ਜੀ ਨੇ ਜਿਥੇ ਸ਼ੇਖ ਫ਼ਰੀਦ ਦੇ ਸਲੋਕ ਜਾਂ ਸ਼ਬਦਾਂ ਤੇ ਆਪਣੀ ਟਿਪਣੀ ਦਿਤੀ ਹੈ ਉਥੇ ਇਹ ਵਿਧੀ ਉਪਰ ਭਗਤਾਂ ਦੀ ਬਾਣੀ ਵਿਚ ਵੀ ਅਮਲ ਕੀਤਾ ਗਿਆ ਹੈ। ਇਸ ਤੋਂ ਸਿਧ ਹੁੰਦਾ ਹੈ ਕਿ ਗੁਰੂ ਸਾਹਿਬਾਨ ਨੇ ਕਿਸ ਗਹੁ ਤੇ ਡੂੰਘਾਈ ਨਾਲ ਸ਼ੇਖ਼ ਫ਼ਰੀਦ ਤੇ ਦੂਜੇ ਭਗਤਾਂ ਦੀ ਬਾਣੀ ਦਾ ਅਧਿਐਨ ਕੀਤਾ। ਇਸ ਅਮਲ ਦਾ ਇਕ ਵਿਸ਼ੇਸ਼ ਉਦਾਹਰਣ ਸ਼ੇਖ਼ ਫ਼ਰੀਦ ਜੀ ਦਾ ਰਾਗ ਸੂਹੀ ਵਿਚਲਾ ਸ਼ਬਦ ਹੈ ਜਿਹੜਾ ਇਸ ਪ੍ਰਕਾਰ ਆਰੰਭ ਹੁੰਦਾ ਹੈ :

'ਬੇੜਾ ਬੰਧ ਨ ਸਕਿਓ
ਬੰਧਨ ਕੀ ਵੇਲਾ'

ਇਹ ਸ਼ਬਦ ਮਨੁਖ ਲਈ ਬੜੇ ਦਰਦ ਅਤੇ ਕਰੁਣਾ ਭਰੇ ਭਾਵ ਪ੍ਰਗਟਾਉਂਦਾ ਹੈ ਅਤੇ ਉਸਨੂੰ ਅਧਿਆਤਮਕ ਜੀਵਨ ਤੋਂ ਅਣਗਹਿਲੀ ਉਪਰ ਸਾਵਧਾਨ ਕਰਦਾ ਹੈ। ਉਪਦੇਸ਼ ਸਿਧੇ ਤੇ ਰੁਖੇ ਢੰਗ ਨਾਲ ਨਹੀਂ ਦਿਤਾ ਗਿਆ, ਸਗੋਂ ਮਨੁੱਖ ਦੇ ਹਿਰਦੇ ਨੂੰ ਇਸ ਗਲ ਲਈ ਸੋਚਣ ਤੇ ਹੁਲਾਰਿਆ ਹੈ ਕਿ ਉਹ ਅਨੁਭਵ ਕਰੇ ਕਿ ਉਸਦਾ ਜੀਵਨ ਮੰਦੇ ਕੰਮਾਂ ਵਲ ਪੈ ਕੇ ਉਸ ਬੇੜੀ ਵਾਂਗ

ਜਰਜਰਾ ਹੋ ਗਿਆ ਹੈ ਜੋ ਦਰਿਆ ਦੀਆਂ ਲਹਿਰਾਂ ਦਾ ਟਾਕਰਾ ਕਰਨ ਯੋਗ ਨਹੀਂ ਰਹੀ ਤੇ ਅਖੀਰ ਡੁਬ ਜਾਵੇਗੀ। ਗੁਰੂ ਨਾਨਕ ਦੇਵ ਜੀ ਨੇ ਵੀ ਇਸੇ ਸ਼ਬਦ ਦੇ ਭਾਵ ਨੂੰ ਆਪਣੀ ਬਾਣੀ ਦੁਆਰਾ ਉਹਨਾਂ ਹੀ ਬਿੰਬਾਂ ਤੇ ਪ੍ਰਤੀਕਾਂ ਰਾਹੀਂ ਉਜਾਗਰ ਕੀਤਾ ਹੈ ਜੋ ਸ਼ੇਖ ਫਰੀਦ ਜੀ ਦੇ ਸ਼ਬਦ ਵਿਚ ਹਨ। ਇਸ ਸ਼ਬਦ ਦੇ ਅੰਤ੍ਰੀਵ ਭਾਵਾਂ ਦੇ ਸਪਸ਼ਟੀ ਕਰਨ ਲਈ ਪਾਠਕ ਇਸ ਕਰਤਾ ਦੀ ਅੰਗਰੇਜ਼ੀ ਪੁਸਤਕ 'ਗੁਰੂ ਨਾਨਕ—ਹਿਜ਼ ਪਰਸਨੈਲਿਟੀ ਐਂਡ ਵਿਜ਼ਨ' (ਪੰਨੇ 59-60) ਵਲ ਪਰਤਨ ਦੀ ਖੇਚਲ ਕਰਨ।

ਇਸ ਸ਼ਬਦ ਵਿਚਲੇ ਭਾਵ ਰੋਮਾਂਟਕ ਸੌਂਦਰਯ ਦੀ ਇਕ ਅਦੁਤੀ ਮਿਸਾਲ ਹਨ, ਇਨ੍ਹਾਂ ਨੂੰ ਅਨੁਵਾਦ ਜਾਂ ਵਿਆਖਿਆ ਦੁਆਰਾ ਕਿਸੇ ਤਰ੍ਹਾਂ ਵੀ ਰੂਪਮਾਨ ਨਹੀਂ ਕੀਤਾ ਜਾ ਸਕਦਾ। ਇਸ ਦੀ ਸੁੰਦਰਤਾ ਤੇ ਰੂਪ ਗੁਰੂ ਨਾਨਕ ਜੀ ਦੇ ਮਨ ਨੂੰ ਕਿਸੇ ਤਰ੍ਹਾਂ ਵੀ ਆਪਣੇ ਅਸਲ ਮੰਤਵ ਤੇ ਆਦਰਸ਼ ਤੋਂ ਦੂਰ ਨਹੀਂ ਲੈ ਜਾ ਸਕੇ। ਗੁਰੂ ਸਾਹਿਬ ਨੇ ਫਰੀਦ ਦੀ ਬਾਣੀ ਵਿਚ ਨਿਰਾਸ਼ਾਵਾਦ ਦੀ ਸੁਰ ਨੂੰ ਵੀ ਅਨੁਭਵ ਕੀਤਾ। ਬੇਸ਼ਕ ਮਨੁਖ ਨੇ ਮਰਨਾ ਤਾਂ ਅਵੱਸ਼ ਹੀ ਹੈ ਪਰੰਤੂ ਪ੍ਰਭੂ ਦੇ ਦਰ ਦੀ ਭਾਲ ਕਦੀ ਵੀ ਅਜਾਈ ਨਹੀਂ ਹੁੰਦੀ। ਉਹ ਹਰ ਵੇਲੇ ਪ੍ਰਭੂ ਦੇ ਸਨਮੁਖ ਹੋਣ ਦਾ ਹੀਲਾ ਕਰ ਸਕਦਾ ਹੈ। ਚੰਗੇ ਅਮਲ ਕਦੀ ਨਿਸਫਲ ਨਹੀਂ ਜਾਂਦੇ। ਹਰ ਚੰਗਾ ਅਮਲ ਉਸਦੇ ਕਰਮਾਂ ਦੇ ਲੇਖੇ ਵਿਚ ਜਮ੍ਹਾਂ ਹੋ ਜਾਂਦਾ ਹੈ ਅਤੇ ਉਸਨੂੰ ਅੰਤ ਜਨਮ ਮਰਨ ਦੇ ਗੇੜ ਤੋਂ ਮੁਕਤ ਕਰਵਾਉਣ ਯੋਗ ਹੈ। ਫਰੀਦ ਜੀ ਦੇ ਰੋਮਾਂਚਕ ਰੰਗਣ ਦੇ ਪ੍ਰਤੀਕਾਂ ਵਿਚ ਭਵਿਖਤ ਵਿਚ ਬਹਿਸ਼ਤ ਜਾਂ ਦੋਜ਼ਖ ਦੇ ਮੁਸਲਮਾਨੀ ਵਿਸ਼ਵਾਸ ਦੀ ਤਸਵੀਰ ਪ੍ਰਤੱਖ ਦਿਸਦੀ ਹੈ। ਇਸਦੇ ਨਤੀਜੇ ਦੇ ਤੌਰ ਤੇ ਗੁਰੂ ਸਾਹਿਬ ਨੇ ਪ੍ਰਭੂ ਉਪਰ ਅਥਾਹ ਵਿਸ਼ਵਾਸ ਦੀ ਪ੍ਰੇਰਨਾ ਕੀਤੀ। ਗੁਰੂ ਸਾਹਿਬ ਦਾ ਸ਼ਬਦ ਵੀ ਸੂਹੀ ਰਾਗ ਵਿਚ ਹੀ ਹੈ। (ਪੰਨਾ 729 ਗੁਰੂ ਗ੍ਰੰਥ ਸਾਹਿਬ)

ਜਪਤਪ ਦਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ॥
ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ ॥

ਭਾਵਾਰਥ : ਆਪਣੇ ਬੇੜੇ ਨੂੰ ਭਗਤੀ ਤੇ ਬੰਦਗੀ ਨਾਲ ਜੋੜੋ
ਤਾਂ ਹੀ ਇਹ ਪਾਰ ਲਗ ਸਕੇਗਾ।

ਅਜੇਹੇ ਬੇੜੇ ਲਈ ਦਰਿਆ ਦਾ ਪਾਟ ਮਿਟ ਜਾਵੇਗਾ।
ਹੜ੍ਹ ਨਹੀਂ ਆਵੇਗਾ, ਤੂਫਾਨ ਨਹੀਂ ਚੜ੍ਹੇਗਾ।
ਪਾਰ ਉਤਾਰਾ ਬੜਾ ਸਹਿਲ ਤੇ ਆਸਾਨ ਹੋਵੇਗਾ।

ਤੇਰਾ ਨਾਮ ਮੇਰੇ ਚੋਲੇ ਉਪਰ ਬੜਾ ਗੂੜ੍ਹਾ ਰੰਗ ਹੈ;
ਮੈਂ ਆਪਣੇ ਮਹਿਬੂਬ ਦੇ ਦੀਦਾਰ ਲਈ ਨਿਕਲ ਟੁਰਿਆਂ ਹਾਂ।

ਕੀ ਮੈਨੂੰ ਉਸਦੇ ਕਦੇ ਦਰਸ਼ਨ ਹੋਣਗੇ ?
ਦਿਲ ਵਿਚ ਸਚੇ ਪਿਆਰ ਦੀ ਤਾਂਘ ਹੋਣ ਕਾਰਣ
ਉਹ ਮਹਿਬੂਬ ਆਪ ਬੁਲਾਵੇਗਾ;
ਜੋ ਉਸ ਵਿਚ ਲੀਣ ਹਨ, ਕਦੀ ਉਸ ਤੋਂ ਦੂਰ ਨਹੀਂ ਹੋਵਣਗੇ;
ਉਹ ਸੱਚਾ ਸਾਹਿਬ, ਜਨਮ ਮਰਨ ਨਿਵਾਰ ਦੇਵੇਗਾ,
ਅਤੇ ਅਵੱਸ਼ ਕਦੀ ਆਤਮਾ ਨੂੰ ਆਪਣੇ ਪਾਸ ਬੁਲਾਵੇਗਾ।

ਜਿਨ੍ਹਾਂ ਹਉਮੈਂ ਨੂੰ ਤਜ ਦਿਤਾ, ਵਾਹਿਗੁਰੂ
ਉਨ੍ਹਾਂ ਨੂੰ ਪਰਵਾਨ ਕਰੇਗਾ;
ਉਹ ਉਸ ਦੇ ਨਾਮ ਫਲ ਦਾ, ਸਵਾਦ ਅਵੱਸ਼ ਰਖਣਗੇ
ਉਨ੍ਹਾਂ ਲਈ ਪ੍ਰਭੂ ਦਾ ਨਾਮ ਅੰਮ੍ਰਿਤ ਫ਼ਲ ਹੋਵੇਗਾ।

ਗੁਰੂ ਨਾਨਕ ਕਹਿੰਦੇ ਹਨ, ਹੇ ਮੇਰੇ ਮਿਤ੍ਰੋ। ਉਹ ਸਵਾਮੀ ਮਿੱਠਾ ਮਹਿਬੂਬ ਹੈ। ਅਸੀਂ ਉਸ ਦੀਆਂ ਚੇਰੀਆਂ ਹਾਂ : ਉਹ ਸਾਡਾ ਸਵਾਮੀ ਤੇ ਨਾਥ ਹੈ।

ਗੁਰੂ ਸਾਹਿਬ ਦੇ ਸ਼ਬਦ ਵਿਚ ਫਰੀਦ ਦੀ ਕਲਪਨਾ ਨੂੰ ਉਲਟਾ ਕੇ ਅੰਕਿਤ ਕੀਤਾ ਗਿਆ ਹੈ, ਮੂਲ ਬਿੰਬਾਵਲੀ ਨੂੰ ਸਥਿਰ ਰਖਿਆ ਗਿਆ ਹੈ, ਗੁਰੂ ਸਾਹਿਬ ਫਰੀਦ ਦੇ ਭਾਵਾਂ ਦੇ ਉਲਟ ਫਰਮਾਉਂਦੇ ਹਨ ਕਿ :

ਸਰਵਰ ਭਰਿਆ ਜਾਂ ਉਛਲਿਆ ਨਹੀਂ,
ਬੇੜਾ ਕਿਸੇ ਖਤਰੇ ਵਿਚ ਨਹੀਂ।
ਪ੍ਰਭੂ-ਪ੍ਰੀਤਵਾਨ ਦਾ ਚੋਲਾ ਰੰਗ ਮਜੀਠ ਵਾਲਾ ਹੈ।
ਉਹ ਫਰੀਦ ਦੇ ਕਸੁੰਭੜੇ ਰੰਗ ਦਾ ਨਹੀਂ,
ਪ੍ਰਭੂ ਵਲ ਫੇਰੀ ਸਫਲ ਹੋਵੇਗੀ :

ਉਹ ਪ੍ਰਭੂ ਕੜਵੇ ਸ਼ਬਦ ਨਹੀਂ ਬੋਲਦਾ
ਸਗੋਂ ਉਸ ਦੇ ਬਚਨ ਮਿੱਠੇ ਅੰਮ੍ਰਿਤ ਹਨ ।

ਫਰੀਦ ਦੇ ਸ਼ਬਦਾਂ ਵਿਚ ਮੌਤ ਭਿਆਨਕ ਤੇ ਦੁਖਦਾਇਕ ਹੈ, ਮਨੁਖ ਨੂੰ ਸਦਾ ਲਈ ਮਿਟਾਵਣਹਾਰੀ ਹੈ; ਗੁਰੂ ਸਾਹਿਬ ਦੇ ਸ਼ਬਦ ਵਿਚ ਇਹ ਕੇਵਲ ਅਨੰਤ ਸ਼ਾਂਤੀ ਦੀ ਸੂਚਕ ਹੈ, ਇਹ ਤਾਂ ਪ੍ਰਭੂ ਦੀ ਗੋਦ ਵਿਚ ਜਾ ਬਿਰਾਜਣਾ ਹੈ । ਦੁਨੀਆਂ ਦੇ ਦੁਖ ਸੁਖ ਤੋਂ ਮੁਕਤ ਹੋਣ ਸਮਾਨ ਹੈ ।

# ਸ਼ੇਖ਼ ਫਰੀਦ ਦੀ ਕਾਵਿ-ਕਲਾ ਦਾ ਸਰਵੇਖਣ

ਸ਼ੇਖ਼ ਫਰੀਦ ਜੀ ਦੀ ਕਾਵਿ ਰਚਨਾ ਦਇਆ ਤੇ ਮਿਹਰ ਦੀ ਪ੍ਰਤੀਕ ਹੈ। ਮਨੁਖ ਨੂੰ ਗੁਨਾਹ ਆਪਣੇ ਵਲ ਖਿੱਚਦਾ ਹੈ ਉਧਰ ਮੌਤ ਦਾ ਬੜਾ ਭਿਆਨਕ ਰੂਪ ਹੈ। ਰੱਬ ਤੇ ਨੇਕੀ ਤੋਂ ਅਭਿਜ ਤੇ ਅਸਫਲ ਰਹਿਣਾ ਮਨੁਖੀ ਜੀਵਨ ਨੂੰ ਅਜਾਈਂ ਜ਼ਾਇਆ ਕਰਨ ਸਮਾਨ ਹੈ। ਫਰੀਦ ਜੀ ਦੀ ਭਾਸ਼ਾ ਵਿਚ ਅਥਾਹ ਸ਼ਕਤੀ ਤੇ ਅਹਿਸਾਸ ਹੈ। ਮਨੁਖ ਦਾ ਆਪਣੇ ਨਿਕੇ ਜੇਹੇ ਜੀਵਨ ਦੇ ਪਲ ਛਿਣਾਂ ਨੂੰ ਇਸ ਤਰ੍ਹਾਂ ਬੇਪਰਵਾਹੀ ਨਾਲ ਮਾਮੂਲੀ ਮਨੋਰਥਾਂ ਦੀ ਭਾਲ ਵਿਚ ਜ਼ਾਇਆ ਕਰਨ ਦੇ ਦੁਖਾਂਤ ਨੇ ਸ਼ੇਖ਼ ਫ਼ਰੀਦ ਦੇ ਹਿਰਦੇ ਵਿਚ ਮਨੁਖ ਜਾਤੀ ਲਈ ਤਰਸ ਤੇ ਚੇਤਾਵਨੀ ਦੇ ਭਾਵਾਂ ਨੂੰ ਜਗਾਇਆ। ਉਹ ਗੰਭੀਰ ਚਿੰਤਕ ਹਨ ਅਤੇ ਮਨੁਖ ਦੀ ਭੁਲ ਉਹਨਾਂ ਨੂੰ ਮਨੁਖ ਲਈ ਹਮਦਰਦੀ ਦੇ ਭਾਵ ਪ੍ਰਗਟਾਉਣ ਦੀ ਪ੍ਰੇਰਨਾ ਕਰਦੀ ਹੈ ਜਿਵੇਂ ਕਿ ਕੋਈ ਸੁਜਾਖਾ ਕਿਸੇ ਅੰਨ੍ਹੇ ਨੂੰ ਕਿਸੇ ਟੀਸੀ ਕੰਢੇ ਖਲੋਤਾ, ਹੇਠਾਂ ਡੂੰਘੀ ਖੱਡ ਵਿਚ ਡਿਗਦਿਆਂ ਵੇਖਕੇ ਉਸ ਲਈ ਅਫਸੋਸ ਤੇ ਤਰਸ ਕਰਦਾ ਹੈ। ਅਜੇਹੇ ਭਾਵ ਉਹ ਸ਼ਲੋਕਾਂ ਵਿਚ ਰੂਪਮਾਨ ਕਰਦੇ ਹਨ :—

ਸ਼ੇਖ ਫਰੀਦ ਦਾ ਸੰਦੇਸ਼ ਦਇਆ, ਖਿਮਾ, ਨਿੰਮ੍ਰਤਾ, ਤੇ ਕਿਸੇ ਦਾ ਦਿਲ-ਨਾ ਦੁਖਾਉਣ ਦਾ ਹੈ। ਉਨ੍ਹਾਂ ਦੇ ਮਤਿ ਅਨੁਸਾਰ ਹਰ ਮਨੁਖੀ ਹਿਰਦਾ ਅਮੋਲਕ

ਹੀਰਾ ਹੈ, ਜਿਸਦੀ ਕਦਰ ਕਰਨੀ ਯੋਗ ਹੈ ਤੇ ਜਿਸ ਨੂੰ ਕਦੀ ਵੀ ਦੁਖਾਉਣ ਨਹੀਂ ਚਾਹੀਦਾ। ਸ਼ੇਖ਼ ਫਰੀਦ ਜੀ ਨੂੰ ਇਸ ਗਲ ਦਾ ਵੀ ਵਡਾ ਦੁਖ ਹੁੰਦਾ ਹੈ ਕਿ ਮਨੁਖ ਸਾਰੀ ਜ਼ਿੰਦਗੀ ਅੰਞਾਈ ਗਵਾ ਲੈਂਦਾ ਹੈ ਤੇ ਜਦ ਬੁਢਾਪਾ ਉਸ ਦੇ ਸਿਰ ਤੇ ਆ ਜਾਂਦਾ ਹੈ, ਤਾਂ ਉਹ ਕੁਝ ਵੀ ਕਰਨ ਦੇ ਸਮਰਥ ਨਹੀਂ ਹੁੰਦਾ। ਇਹ ਭਾਵ ਉਨ੍ਹਾਂ ਨੇ ਕਈ ਸ਼ਲੋਕਾਂ ਵਿਚ ਪ੍ਰਗਟਾਏ ਹਨ।

ਮਨੁਖੀ ਦੁਖ, ਦਰਦ, ਦਰਿਦਰ ਦੀ ਚੀਖ ਪੁਕਾਰ ਸ਼ੇਖ਼ ਫਰੀਦ ਦੇ ਦਿਲ ਨੂੰ ਕੰਬਾ ਦਿੰਦੀ ਹੈ। ਅਜੇਹੀ ਹੂਕ ਕੇਵਲ ਮਹਾਨ ਕਾਵਿ ਵਿਚ ਹੀ ਵਿਦਮਾਨ ਹੋ ਸਕਦੀ ਹੈ। ਉਨ੍ਹਾਂ ਦੀ ਭਾਸ਼ਾ ਪਛਮੀ ਪੰਜਾਬ ਦੇ ਜਨ ਸਮੂਹ ਦੀ ਠੇਠ ਪੰਜਾਬੀ ਹੈ, ਜਿਥੇ ਸ਼ੇਖ਼ ਸਾਹਿਬ ਦਾ ਬਹੁਤਾ ਜੀਵਨ ਬਤੀਤ ਹੋਇਆ।

ਪਰੰਤੂ, ਕਾਵਿਕ ਉਤਪਤੀ ਤੇ ਕਾਵਿ ਦੇ ਜਾਦੂ ਕਰਕੇ ਸ਼ੇਖ਼ ਫਰੀਦ ਦੀ ਇਹ ਸਰਲ ਭਾਸ਼ਾ ਉਹਨਾਂ ਦੇ ਰਸਨਾ ਉਪਰ ਉਤਮ ਤੇ ਗੰਭੀਰ ਭਾਵਾਂ ਦੀ ਧਾਰਨੀ ਬਣ ਗਈ ਹੈ, ਜਿਸ ਵਿਚ ਕੋਮਲ ਤੇ ਉੱਚੀ ਸੋਚ ਉਡਾਰੀ ਦੇ ਭਾਵ ਵੀ ਪ੍ਰਗਟਾਏ ਗਏ ਹਨ। ਇਸ ਵਿਚਲੀ ਸੰਗੀਤਕ ਲੈ ਤੇ ਸੁਵੰਨਤਾ ਦਾ ਸਵਰ ਮਨੁਖੀ ਹਿਰਦੇ ਵਿਚ ਤੌਬਾ, ਖਿਮਾ ਤੇ ਤਰਸ ਦੇ ਭਾਵਾਂ ਨੂੰ ਉਜਾਗਰ ਕਰਦਾ ਹੈ। ਜਿਵੇਂ ਕਿ ਪਹਿਲਾਂ ਦਸਿਆ ਜਾ ਚੁਕਿਆ ਹੈ, ਸ਼ੇਖ਼ ਫਰੀਦ ਪੰਜਾਬ ਦੇ ਸੱਚੇ ਸਪੂਤ ਹਨ ਜੋ ਆਪਣੇ ਕਾਵਿਕ ਅਨੁਭਵਾਂ ਨੂੰ ਪੰਜਾਬ ਦੇ ਗ੍ਰਾਮੀਨ ਪ੍ਰਤੀਕਾਂ, ਬਿੰਬਾਂ ਤੇ ਚਿੰਨ੍ਹਾਂ ਰਾਹੀਂ ਪ੍ਰਗਟਾਉਂਦੇ ਹਨ। ਉਨ੍ਹਾਂ ਦੀ ਕਾਵਿ ਰਚਨਾ ਵਿਚ ਪਿਛੋਂ ਆਏ ਸੂਫ਼ੀਆਂ ਵਾਂਗ ਪਿੰਡ ਦੇ ਖੂਹ, ਘੜੇ, ਖੂਹ ਉਤੇ ਪਾਣੀ ਭਰੇਂਦੀਆਂ ਸੁਵਾਣੀਆਂ, ਪਿੰਡ ਦੇ ਛੱਪੜ, ਛੱਪੜ ਕੰਢੇ ਬੈਠੇ ਬਗਲੇ, ਪੇਂਡੂ ਗੋਰੀਆਂ ਦਰਿਆ ਪਾਰ ਕਰਦੀਆਂ, ਕੁਸੰਭੜੇ ਦੇ ਫੁਲ ਦਾ ਨਾਸ਼ਵਾਨ ਰੰਗ—ਅਜੇਹੇ ਬਿੰਬ ਤੇ ਪ੍ਰਤੀਕ ਆਮ ਮਿਲਦੇ ਹਨ। ਇਹ ਸਾਰੇ ਬਿੰਬ ਤੇ ਪ੍ਰਤੀਕ ਇਸ ਖੇਤਰ ਦੀ ਸਮੁੱਚੀ ਕਵਿਤਾ ਵਿਚ ਮਿਲਦੇ ਹਨ। ਇਸੇ ਲਈ ਤਾਂ ਸ਼ੇਖ ਫਰੀਦ ਜਨਸਮੂਹ ਦੇ ਸੂਫੀ ਕਵੀ ਸਨ।

ਸ਼ੇਖ਼ ਫਰੀਦ ਜੀ ਦੀ ਬਾਣੀ ਦਾ ਵਿਸ਼ੈ ਅਸੀਂ ਇਥੇ ਦਿੰਦੇ ਹਾਂ—ਇਹ ਸਾਰ ਵੀ ਉਨ੍ਹਾਂ ਦੀ ਬਾਣੀ ਨੂੰ ਸਮੁੱਚੇ ਤੌਰ ਤੇ ਪੜ੍ਹਨ ਉਪਰੰਤ ਹੀ ਪ੍ਰਾਪਤ ਹੋ ਸਕਦਾ ਹੈ। ਸ਼ੇਖ਼ ਫਰੀਦ ਦੇ ਸ਼ਬਦ ਸ਼ਲੋਕ ਸ਼ੇਖ ਸਾਹਿਬ ਦੇ ਭਾਵਾਂ ਦਾ ਤਤ ਸਾਰ ਹਨ। ਇਹ ਕਿਸੇ ਵਿਧੀ ਜਾਂ ਕ੍ਰਮ ਜਾਂ ਵਿਸ਼ੇ ਅਨੁਸਾਰ ਨਹੀਂ ਲਿਖੇ ਗਏ।

ਪਰ ਫਿਰ ਵੀ ਇਹ ਦੁਖੀ ਮਨ ਨੂੰ ਪ੍ਰਭਾਵਿਤ ਕਰਨ ਦੀ ਭਾਰੀ ਸ਼ਕਤੀ ਰਖਦੇ ਹਨ ਅਤੇ ਜਦ ਇਹ ਲੋਕ-ਧਾਰਨਾ ਪੁਰ ਗਾਏ ਜਾਂ ਸੁਣੇ ਜਾਂਦੇ ਹਨ ਤਾਂ ਇਨ੍ਹਾਂ ਦਾ ਪ੍ਰਭਾਵ ਅਮੁਕਵਾਂ ਤੇ ਅਕੱਟ ਹੈ। ਮਨੁਖ ਦਾ ਮਨ ਪਾਵਨ ਅਥਰੂਆਂ ਵਿਚ ਅਸ਼ਨਾਨ ਕਰਦਾ ਜਾਪਦਾ ਹੈ, ਜਿਸ ਨਾਲ ਉਸ ਦਾ ਹਿਰਦਾ ਸ਼ੁਧ ਤੇ ਪਵਿਤਰ ਹੋ ਜਾਂਦਾ ਹੈ। ਆਮ ਤੌਰ ਤੇ ਇਹ ਸ਼ਕਤੀ ਸਿਖਾਂ ਦਿਆਂ ਦੀਵਾਨਾਂ ਵਿਚ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਗਾਵੀ ਪੜ੍ਹੀ ਜਾਂਦੀ ਹੈ ਜਾਂ ਜਿਥੇ ਅਖੰਡ ਪਾਠ ਦਾ ਭੋਗ ਪੈਂਦਾ ਹੈ ਅਨੁਭਵ ਕੀਤੀ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਗੁਟਕਿਆਂ ਵਿਚ ਵੀ ਸ਼ੇਖ਼ ਫਰੀਦ ਦੇ ਕੁਝ ਇਕ ਸ਼ਲੋਕ ਤੇ ਸ਼ਬਦ ਜ਼ਰੂਰ ਸ਼ਾਮਲ ਕੀਤੇ ਜਾਂਦੇ ਹਨ। ਇਨ੍ਹਾਂ ਵਿਚ ਗੁਰੂ ਸਾਹਿਬਾਨ ਦੀ ਪਵਿਤਰ ਬਾਣੀ ਦੇ ਨਾਲ ਨਾਲ ਭਗਤ ਕਬੀਰ ਆਦਿ ਦੇ ਸ਼ਬਦ ਸ਼ਲੋਕ ਵੀ ਸਤਿਕਾਰ ਵਜੋਂ ਪਾਏ ਜਾਂਦੇ ਹਨ। ਹਰ ਸ਼ਬਦ ਤੇ ਤੁਕ ਦਾ ਸਤਿਕਾਰ ਇਕ ਸਮਾਨ ਹੁੰਦਾ ਹੈ ਤੇ ਸਭ ਨੂੰ ਗੁਰੂ ਸਾਹਿਬ ਦੇ ਨਾਮ ਲੇਵਾ ਸ਼ਰਧਾ ਨਾਲ ਪੜ੍ਹਦੇ ਸੁਣਦੇ ਹਨ।

ਆਕਾਰ ਵਿਚ ਸ਼ੇਖ਼ ਫਰੀਦ ਦੀ ਬਾਣੀ ਬਹੁਤ ਵਡੀ ਨਹੀਂ। ਸਾਰੇ ਗੁਰੂ ਗ੍ਰੰਥ ਸਾਹਿਬ ਦੇ 1430 ਪੰਨਿਆਂ ਵਿਚੋਂ ਸ਼ੇਖ ਫਰੀਦ ਦੀ ਬਾਣੀ ਮੁਸ਼ਕਲ ਨਾਲ ਸੱਤ ਅੱਠ ਪੰਨੇ ਬਣਦੀ ਹੈ। ਇਸ ਤੋਂ ਵਧ ਉਸ ਸਮੇਂ ਗੁਰੂ ਨਾਨਕ ਦੇਵ ਜੀ ਨੂੰ ਸ਼ਾਇਦ ਪਾਕਪਟਣ ਤੋਂ ਇਕਤਰ ਕਰਨ ਸਮੇਂ ਪ੍ਰਾਪਤ ਨਾ ਹੋ ਸਕੀ। ਸ਼ੇਖ ਫ਼ਰੀਦ ਦੀ ਬਾਣੀ ਦਾ ਮੁਖ ਵਿਸ਼ੇ ਵੈਰਾਗ, ਤਿਆਗ ਤੇ ਇਸ ਸੰਸਾਰ ਦੇ ਪਦਾਰਥਾਂ ਤੋਂ ਉਪਰਾਮਤਾ ਹੈ। ਪ੍ਰਭੂ ਮਿਲਾਪ ਦੇ ਮਾਰਗ ਉਪਰ ਵੈਰਾਗ ਪਹਿਲਾ ਕਦਮ ਹੈ। ਰਬ ਦਾ ਪਿਆਰ ਝੂਠੀ ਦੁਨੀਆਂ ਤੋਂ ਮੂੰਹ ਮੋੜ ਕੇ ਰਬ ਦੇ ਸਨਮੁਖ ਹੋਣ ਵਿਚ ਹੁੰਦਾ ਹੈ। ਸੂਫ਼ੀ ਪਰਿਭਾਸ਼ਾ ਵਿਚ ਇਸ ਸਥਿਤੀ ਨੂੰ ਤੌਬਾ ਕਿਹਾ ਜਾਂਦਾ ਹੈ। ਸ਼ੇਖ ਫ਼ਰੀਦ ਦੀ ਬਾਣੀ ਵਿਚ ਇਹ ਭਾਵ ਨਿੰਮ੍ਰਤਾ, ਕੋਮਲ ਦਿਲੀ ਤੇ ਮੌਤ ਨੂੰ ਹਰਦਮ ਯਾਦ ਰਖਣ ਨਾਲ ਦਰਸਾਏ ਗਏ ਹਨ। ਜੀਵ ਇਕ ਦਰਿਆ ਕੰਢੇ ਬੈਠੇ ਬਗਲੇ ਸਮਾਨ ਹੈ ਜੋ ਦੁਨੀਆਂ ਦੇ ਸੁਖ ਆਰਾਮ ਵਿਚ ਗ੍ਰਸਿਆ ਹੋਇਆ ਕੇਲਾਂ ਕਰ ਰਿਹਾ ਹੈ। ਮਤ ਉਸਨੂੰ ਵਿਸਰੀ ਹੋਈ ਹੈ, ਪਰੰਤੂ ਮੌਤ ਦੇ ਬਾਜ਼ ਅਚਿੰਤੇ ਹੀ ਪੈਂਦੇ ਹਨ ਤੇ ਬੰਗਲੇ ਰੂਪੀ ਜੀਵਨ ਦਾ ਸ਼ਿਕਾਰ ਕਰ ਲੈ ਉਡ ਜਾਂਦੇ ਹਨ। ਮਨੁਖ ਦੀਆਂ ਸਭ ਕੇਲਾਂ ਤੇ ਖੇਡਾਂ ਵਿਚ ਹੀ ਧਰੀਆਂ

ਰਹਿ ਜਾਂਦੀਆਂ ਹਨ। ਰੱਬ ਦੇ ਪਿਆਰੇ ਉਨ੍ਹਾਂ ਰੜੇ ਵਿਚ ਰਹਿੰਦੇ ਪੰਛੀਆਂ ਵਾਂਗ ਹਨ ਜਿਹੜੇ ਰੋੜੇ ਕੰਕਰ ਚੁਗਦੇ ਹਨ ਪਰ (ਸਲੋਕ 101) ਜਾਂ ਅਜੇਹੇ ਹੰਸ ਨ, ਜੋ ਦੁਨੀਆਂ ਦੇ ਪਦਾਰਥਾਂ ਦੇ ਕੋਧਰੇ ਵਲ ਝਾਕਦੇ ਵੀ ਨਹੀਂ(ਸਲੋਕ 64, 65, 66 101)

'ਫਰੀਦਾ ਹਉ ਬਲਿਹਾਰੀ ਤਿਨ ਪੰਖੀਆ ਜੰਗਲਿ ਜਿਨ੍ਹਾਂ ਵਾਸੁ,
ਕੰਕਰ ਚੁਗਣ ਥਲਿ ਵਸਨਿ ਰਬ ਨਾ ਛੋਡਨਿ ਪਾਸੁ।

ਉਹ ਪ੍ਰਭੂ ਵਿਯੋਗ ਵਿਹ ਬਿਹਬਲ ਰਹਿੰਦੇ ਹਨ ਅਤੇ ਉਸ ਕੋਇਲ ਵਾਂਗ ਹੁੰਦੇ ਹਨ ਜਿਸਦੇ ਖੰਭ ਪਿਆਰੇ ਦੇ ਵਿਛੋੜੇ ਵਿਚ ਸੜਕੇ ਸੁਆਹ-ਰੰਗ ਹੋ ਗਏ ਹੁੰਦੇ ਹਨ।

'ਕਾਲੀ ਕੋਇਲ ਤੂੰ ਕਿਤ ਗੁਣ ਕਾਲੀ
ਆਪਣੇ ਪ੍ਰੀਤਮ ਕੇ ਹਉ ਬਿਰ੍ਹੈ ਜਾਲੀ'

ਸ਼ੇਖ਼ ਫਰੀਦ ਜੀ ਦੀ ਬਾਣੀ ਵਿਚ ਬਿਰਹਾ ਦਾ ਭਾਵ ਵੀ ਪ੍ਰਧਾਨ ਹੈ ਤੇ ਬਿਰਹਾ ਜਾਂ ਵਿਯੋਗ ਮੁਖ ਸੁਵਰ ਹੈ। ਬਿਰਹਾ ਤੋਂ ਬਿਨਾਂ ਮਨੁਖ ਦਾ ਹਿਰਦਾ ਮਾਨੋ ਸ਼ਮਸ਼ਾਨ ਭੂਮੀ ਹੈ।

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ
ਫਰੀਦਾ ਜਿਤੁ ਤਨਿ ਬਿਰਹਾ ਨ ਉਪਜੈ ਸੋ ਤਨ ਜਾਣੁ ਮਸਾਨੁ

(ਸ਼ਲੋਕ ੩੬)

ਸ਼ੇਖ਼ ਫਰੀਦ ਦੀ ਬਾਣੀ ਵਿਚ ਗੰਭੀਰ ਭਾਵਾਂ ਨੂੰ ਬਿੰਬਾਂ, ਚਿੰਨ੍ਹਾਂ, ਪ੍ਰਤੀਕਾਂ, ਰੂਪਕਾਂ ਤੇ ਉਪਮਾਵਾਂ ਦਵਾਰਾ ਸਪੱਸ਼ਟ ਕੀਤਾ ਗਿਆ ਹੈ। 98ਵੇਂ ਤੇ 100ਵੇਂ ਸ਼ਲੋਕਾਂ ਵਿਚ ਮਨੁਖ ਦੀ ਬੀਤਦੀ ਆਯੂ ਉਤੇ ਦੁਖ ਤੇ ਤਰਸ ਪ੍ਰਗਟ ਕੀਤਾ ਹੈ ਕਿ ਮਨੁਖ ਆਪਣੀ ਜ਼ਿੰਦਗੀ ਦੇ ਕੀਮਤੀ ਦਿਨਾਂ ਨੂੰ ਅੰਵਾਈ ਗੰਵਾ ਰਿਹਾ ਹੈ।

'ਫਰੀਦਾ ਮਉਤੇ ਦਾ ਬੰਨਾ ਇਵੇਂ ਜਿਉਂ ਦਰੀਆਵੈ ਢਾਹਾ
ਅਗੈ ਦੋਜਕ ਤਪਿਆ ਸੁਣੀਐ ਹੂਲ ਪਵੈ ਕਾਹਾਹਾ'

ਇਕ ਸੂਫੀ ਦਰਵੇਸ਼ ਦੇ ਅਧਿਆਤਮਕ ਤੇ ਰੂਹਾਨੀ ਵਿਕਾਸ ਵਿਚ ਆਜਜ਼ੀ, ਬੰਦਗੀ, ਰਿਆਜ਼ਤ ਤੇ ਲੋਕ-ਕਲਿਆਣ ਆਵਸ਼ਕ ਅੰਸ਼ ਹਨ। ਇਹ ਸਾਰੇ ਭਾਵ ਸ਼ੇਖ਼ ਫਰੀਦ ਦੇ ਸ਼ਬਦ ਸ਼ਲੋਕਾਂ ਵਿਚ ਪ੍ਰਤੱਖ ਮਿਲਦੇ ਹਨ, ਵਿਸ਼ੇਸ਼ ਕਰਕੇ 129ਵੇਂ

ਤੇ 130ਵੇਂ ਸ਼ਲੋਕਾਂ ਵਿਚ ਭਾਵ ਬਹੁਤ ਉਜਾਗਰ ਹੋਏ ਹਨ । ਸਹਿਣਸ਼ੀਲ ਦਾ ਭਾਵ 129ਵੇਂ ਸ਼ਲੋਕ ਵਿਚ ਹੈ । ਉਹਨਾਂ ਦਾ ਪਾਠ ਇੰਜ ਹੈ :

ਮਤਿ ਹੋਦੀ ਹੋਇ ਇਆਣਾ, ਤਾਣ ਹੋਦੇ ਹੋਇ ਨਿਤਾਣਾ
ਅਣਹੋਂਦਾ ਆਪੁ ਵੰਡਾਏ, ਕੋ ਅੰਸਾ ਭਗਤੁਸਦਾਏ' (੧੨੮)
ਇਕ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ
ਹਿਆਉ ਨਾ ਕੈਹੀ ਠਾਹਿ ਮਾਣਕ ਸਭ ਅਮੋਲਵੇ (੧੨੯)

ਹਰ ਮਨੁਖੀ ਹਿਰਦੇ ਦਾ ਸਤਿਕਾਰ ਕਰਨਾ ਤੇ ਕਿਸੇ ਵੀ ਬੰਦੇ ਦਾ ਦਿਲ ਨਾ ਦੁਖਾਣਾ—ਇਹ ਭਾਵ ਅੰਤਲੇ ਸ਼ਲੋਕ ਵਿਚ ਇਸ ਪ੍ਰਕਾਰ ਪ੍ਰਗਟਾਏ ਹਨ :

ਸਭਨਾ ਮਨ ਮਾਣਿਕ ਠਾਹੁਣੁ ਮੂਲਿ ਮਚਾਂਗਵਾ
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ' (੧੩੦)

ਇਹ ਸਰਬ-ਸਾਂਝੀਵਾਲਤਾ ਅਤੇ ਸਮੁੱਚੇ ਮਾਨਵ-ਪਿਆਰ ਦੇ ਭਾਵ ਸ਼ੇਖ਼ ਫਰੀਦ ਦੀ ਸਿਖਿਆ ਨੂੰ ਸਰਵ-ਸ੍ਰੇਸ਼ਟ ਤੇ ਉਚੱਤਮ ਛੁਹਾਂ ਪਰਦਾਨ ਕਰਦੇ ਹਨ । ਇਸ ਤਰ੍ਹਾਂ ਫਰੀਦ ਕੇਵਲ ਕਿਸੇ ਇਕ ਫਿਰਕੇ ਜਾਂ ਮੁਸਲਮਾਨਾਂ ਦੇ ਹੀ ਨਹੀਂ, ਸਗੋਂ ਸਮੁੱਚੀ ਮਾਨਵ-ਜਾਤੀ ਦੇ ਸੁਭ-ਚਿੰਤਕ ਤੇ ਪਥ-ਪਰਦਰਸ਼ਕ ਦੇ ਰੂਪ ਵਿਚ ਸਾਡੇ ਸਾਹਮਣੇ ਆਉਂਦੇ ਹਨ । ਭਾਵੇਂ ਕਈ ਇਕ ਸ਼ਲੋਕਾਂ ਵਿਚ ਉਨ੍ਹਾਂ ਮੁਸਲਮਾਨਾਂ ਨੂੰ ਨਮਾਜ਼ ਪੜ੍ਹਨ ਤੇ ਮਸੀਤ ਵਿਚ ਆਉਂਣ ਲਈ ਤਾਕੀਦ ਕੀਤੀ ਹੈ, ਪਰੰਤੂ ਇਹ ਕਿਸੇ ਫਿਰਕਾ ਦੀ ਦੇ ਭਾਵਾਂ ਦਾ ਇਜ਼ਹਾਰ ਨਹੀਂ, ਸਗੋਂ ਹਰ ਮਨੁੱਖ ਨੂੰ ਸੱਚੇ ਰੱਬ ਦਾ ਸੱਚਾ ਨਮਾਜ਼ੀ, ਪੁਜਾਰੀ ਤੇ ਨਿਰਮਲ ਹਿਰਦੇ ਵਾਲਾ ਬਨਣ ਦੀ ਪ੍ਰੇਰਨਾ ਹੈ । ਇਹੀ ਕਾਰਨ ਹੈ ਕਿ ਉਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤੀ ਗਈ । ਕਈ ਇਕ ਸ਼ਲੋਕਾਂ ਵਿਚ (19, 53, 61, 88) ਵਿਸ਼ਵ-ਧਰਮ ਨੂੰ ਸਾਕਾਰ ਕੀਤਾ ਗਿਆ ਹੈ ਅਤੇ ਮਨੁਖੀ ਰਿਦੇ ਨੂੰ ਰੱਬ ਦਾ ਘਰ ਦਰਸਾਇਆ ਹੈ :

'ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜਹਿ
ਵਸੀ ਰਬੁ ਹਿਆਲੀਐ ਜੰਗਲ ਕਿਆ ਢੂਢੇਹ (੧੯)

ਮਨੁਖ ਨੂੰ ਨਿਕੇ ਨਿਕੇ ਫਿਰਕਿਆਂ, ਧਰਮਾਂ, ਸੰਪਰਦਾਵਾਂ ਵਿਚ ਵੰਡੇ ਜਾਣ ਜਾਂ ਉਨ੍ਹਾਂ ਤੋਂ ਕਿਸੇ ਪ੍ਰਾਪਤੀ ਦੀ ਆਸ ਰਖਣ ਦੇ ਵਿਰੁਧ, ਉਸਨੂੰ ਉਸ ਮਹਾਨ ਸਾਗਰ ਵਲ ਵਧਣ ਦੀ ਪਰੇਰਨਾਂ ਦਿਤੀ ਹੈ :

ਫਰੀਦਾ ਸੋਈ ਸਰਵਰੁ ਢੂੰਢਿ ਲੈਹੁ ਜਿਥਹੁ ਲਭੀ ਵਥੁ
ਛਪੜਿ ਢੂੰਢੇ ਕਿਆ ਹੋਵੇ, ਚਿਕੜਿ ਡੁਬੈ ਹਥੁ (੫੩)

ਸ਼ੇਖ ਫ਼ਰੀਦ ਰੱਬ ਦੀ ਸਰਵ-ਵਿਆਪਕਤਾ ਦ੍ਰਿੜ ਕਰਾਉਂਦੇ ਹਨ, ਇਸ ਤਰ੍ਹਾਂ ਉਹ ਸਰਵ ਲੋਕਾਈ ਦੇ ਸਿਖਿਆ ਦਾਤਾ ਹਨ, ਨਾ ਕਿਸੇ ਵਿਸ਼ੇਸ਼ ਜਾਂ ਵਖਰੇ ਫਿਰਕੇ ਜਾਂ ਮਜ਼ਹਬ ਦੇ, ਉਹ ਮਨੁਖ ਨੂੰ ਰੱਬ ਦੇ ਪਾਸੇ ਲਾਉਂਦੇ ਹਨ ਤੇ ਉਸ ਨੂੰ ਆਪਣੇ ਹਿਰਦੇ ਅੰਦਰ ਝਾਤ ਮਾਰਨ ਤੇ ਪ੍ਰਭੂ ਦਰਸ਼ਨਾਂ ਨਾਲ ਨਿਹਾਲ ਹੋਣ ਦਾ ਰਾਹ ਦਸਦੇ ਹਨ। ਸੱਚਾ ਦਰਵੇਸ਼ ਭੇਖ ਦਾ ਫਕੀਰ ਨਹੀਂ ਹੁੰਦਾ, ਸਗੋਂ ਉਸ ਦਾ ਜੀਵਨ ਵੀ ਸੱਚਾ ਸੁਚਾ ਹੁੰਦਾ ਹੈ। ਸ਼ੇਖ ਫਰੀਦ ਮਨੁਖ ਨੂੰ ਮੰਦੇ ਕਰਮਾਂ ਤੋਂ ਵਰਜਦੇ ਹਨ ਤੇ ਉਸ ਨੂੰ ਭੇਖੀ ਬਣਨ ਦੀ ਥਾਂ ਨਿਮਾਣਾ ਬਣਨ ਲਈ ਕਹਿੰਦੇ ਹਨ :

ਫਰੀਦਾ ਜੇ ਤੂ ਅੰਕਲਿ ਤਲੀਫੁ ਕਾਲੇ ਲਿਖੁ ਨ ਲੇਖੁ
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ (੬)

ਉਨ੍ਹਾਂ ਦੇ ਖਿਆਲ ਅਨੁਸਾਰ ਮਨੁਖ ਬਿਨਾਂ ਕਿਸੇ ਘਾਲ ਦੇ ਕੁਝ ਪ੍ਰਾਪਤ ਨਹੀਂ ਕਰ ਸਕਦਾ। ਦਾਖਾਂ ਖਾਣ ਲਈ ਉਸ ਨੂੰ ਇਸ ਰੁਖ ਨੂੰ ਬੀਜਣਾ ਤੇ ਪਾਲਣਾ ਵੀ ਹੋਵੇਗਾ; ਬਿਨਾਂ ਬੰਦਗੀ, ਰਿਆਜ਼ਤ ਜਾਂ ਘਾਲਣਾ ਦੇ ਕਦੀ ਕੁਝ ਪ੍ਰਾਪਤ ਨਹੀਂ ਹੁੰਦਾ।

'ਫਰੀਦਾ ਲੋੜੈ ਦਾਖ ਬਿਜਉਰੀਆ ਕਿਕਰਿ ਬੀਜੈ ਜਟੁ
ਹੰਢੈ ਉੱਨ ਕਤਾਇਦਾ, ਪੈਧਾ ਲੋੜੈ ਪਟੁ (੪੨-੪੩)

ਖਿਮਾ ਕਰਨੀ, ਵੇਖ ਕੇ ਅਣਡਿਠ ਕਰਨਾ, ਕਿਸੇ ਦਾ ਦਿਲ ਨਾ ਦੁਖਾਉਣਾ, ਅਤੇ ਦੁਨੀਆਂ ਦੀ ਨਾਸ਼ਮਾਨਤਾ ਜੇਹੇ ਹੋਰ ਭਾਵ ਹਨ, ਜਿਨ੍ਹਾਂ ਨੂੰ ਸ਼ੇਖ਼ ਫਰੀਦ ਦੀ ਬਾਣੀ ਵਿਚ ਸਹਿਜੇ ਹੀ ਵੇਖਿਆ ਜਾ ਸਕਦਾ ਹੈ। (ਉਦਾਹਰਣ ਸ਼ਲੋਕ ੭੦, ੭੩, ੭੮, ੮੪) ਕਈ ਸ਼ਲੋਕ ਤਾਂ ਅਧਿਆਤਮਕ ਕਾਵਿ ਦਾ ਉਚੱਤਮ ਤੇ ਉਤਮ ਨਮੂਨਾ ਹਨ। ਅਜਿਹੇ ਸੂਖਮ ਭਾਵਾਂ ਨੂੰ ਰੁਖੀ ਵਾਰਤਕ ਵਿਚ ਪ੍ਰਗਟਾਉਂਣਾ ਅਸੰਭਵ ਹੈ, ਕਿਉਂ ਜੋ ਇਨ੍ਹਾਂ ਵਿਚਲੇ ਭਾਵ ਚਿੰਨ੍ਹਾਤਮਿਕ ਹਨ। ਇਨ੍ਹਾਂ ਸਲੋਕਾਂ ਦੇ ਭਾਵ ਉਹੀ ਰਿਦਾ ਸਮਝ ਜਾਂ ਅਨੁਭਵ ਕਰ ਸਕਦਾ ਹੈ ਜਿਹੜਾ ਉਸ ਪ੍ਰਭੂ ਨਾਲ ਇਕ ਮਿਕ ਹੋ ਚੁਕਾ ਹੋਵੇ, ਸੂਹੀ ਲਲਿਤ ਵਿਚਲਾ

ਸ਼ਬਦ ਅਤੇ ਛੇਵੇਂ ਤੇ ਸਤਵੇਂ ਸ਼ਲੋਕ ਇਸ ਆਸੇ ਨੂੰ ਦ੍ਰਿੜਾਉਂਦੇ ਹਨ । ਸ਼ਬਦ ਇਹ ਹੈ :

ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥
ਹਥੁ ਨਾ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥੧॥ਰਹਾਓ॥
ਇਕ ਆਪੀਨੈ ਪਤਲੀ ਸਹ ਕੇਰੇ ਬੋਲਾ
ਦੁਧਾ ਥਣੀ ਨ ਆਵਈ ਫਿਰਿ ਹੋਇ ਨਾ ਮੇਲਾ ॥੨॥
ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ
ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥

ਅਧਿਆਤਮਕ ਜੀਵਨ ਦੇ ਅੰਤ੍ਰੀਵ ਭਾਵਾਂ ਨੂੰ ਦਸਵੇਂ, ਇਕਸ ਸਤਵੇਂ ਤੇ ਇਕ ਸੌ ਬਾਰ੍ਹਵੇਂ ਸਲੋਕਾਂ ਵਿਚ ਪ੍ਰਗਟਾਇਆ ਹੈ । ਇਨ੍ਹਾਂ ਦਾ ਸਾਰ ਇਹ ਹੈ ਕਿ ਮਨੁੱਖ ਆਪਣੀ ਪੀੜਾ ਨੂੰ ਆਪਣੇ ਪ੍ਰਭੂ, ਤੋਂ ਬਿਨਾਂ ਕਿਸ ਨੂੰ ਦਸ ਸਕਦਾ ਹੈ ? ਮਨੁੱਖ ਨੂੰ ਜੀਵਨ-ਰਾਤ੍ਰੀ ਵਿਚ ਸਾਵਧਾਨ ਤੇ ਸੁਚੇਤ ਰਹਿਣ ਦੀ ਤਾਕੀਦ ਕੀਤੀ ਹੈ ਤੇ ਪ੍ਰਭੂ ਵਲ ਧਿਆਨ ਪਰੇਰਤ ਕੀਤਾ ਹੈ । ਪ੍ਰਭੂ ਮਨੁੱਖ ਨੂੰ ਨਹੀਂ ਭੁਲਦਾ, ਮਨੁੱਖ ਭਾਵੇਂ ਉਸ ਨੂੰ ਭੁਲ ਜਾਵੇ ਮਨੁੱਖ ਕੁਝ ਪ੍ਰਾਪਤ ਤਾਂ ਹੀ ਕਰ ਸਕਦਾ ਹੈ ਜੇ ਕਰ ਉਹ ਜੀਵਨ ਹੈਣਿ ਵਿਚ ਜਾਗਦਾ ਰਹੇ ਤੇ ਅਵੇਸਲਾ ਨਾ ਹੋਵੇ । ਉਸ ਦੀ ਯਾਦ ਵਿਚ ਜਾਗਦਿਆਂ ਪ੍ਰਭੂ ਉਪਰ ਉਸ ਅਵੱਸ਼ ਬਖ਼ਸ਼ਿਸ਼ਾਂ ਕਰਦਾ ਹੈ ।

ਇਸ ਤਰ੍ਹਾਂ ਸ਼ੇਖ਼ ਫ਼ਰੀਦ ਜੀ ਆਪਣੀ ਬਾਣੀ ਦੁਆਰਾ ਮਨੁੱਖ ਨੂੰ ਕਰੜੀ ਇਬਾਦਤ ਤੇ ਬੰਦਗੀ ਕਰਨ ਲਈ ਬਾਰ-ਬਾਰ ਕਹਿੰਦੇ ਹਨ ਅਤੇ ਉਸ ਨੂੰ ਰੁਖਾਂ ਵਰਗਾ ਜੇਰਾ ਕਰਨ ਦੀ ਪਰੇਰਨਾ ਦਿੰਦੇ ਹਨ । ਜੀਵ ਨੂੰ ਆਪਣੇ ਪ੍ਰਭੂ ਦੀ ਜਨਮਾਂ ਜਨਮਾਤਰਾਂ ਤਕ ਚਾਕਰੀ ਕਰਨ ਲਈ ਕਹਿਆ ਹੈ :

ਫਰੀਦਾ ਸਾਹਿਬ ਦੀ ਕਰਿ ਚਾਕਰੀ, ਦਿਲ ਦੀ ਲਾਹਿ ਭਰਾਂਦ
ਦਰਵੇਸਾਂ ਨੂੰ ਲੋੜੀਐ ਰੁਖਾਂ ਦੀ ਜੀਰਾਂਦਿ ॥ (੬੦)

ਇਸੇ ਤਰ੍ਹਾਂ ਮਨੁੱਖ ਨੂੰ ਸਬਰ ਸੰਤੋਖ ਦਾ ਜੀਵਨ ਬਤੀਤ ਕਰਨ ਲਈ ਕਿਹਾ ਹੈ । (ਸ਼ਲੋਕ ੧੧੫-੧੧੭)

ਮਨੁੱਖ ਨੂੰ ਸੰਸਾਰੀ ਮੋਹ ਮਾਇਆ ਤੋਂ ਬਚਣ ਲਈ ਕਿਹਾ ਹੈ ਤੇ ਉਸ ਨੂੰ ਸਾਵਧਾਨ ਕੀਤਾ ਹੈ ਕਿ ਹੇ ਜੀਵ ! ਤੂੰ ਇਕ ਪੰਛੀ ਸਮਾਨ ਹੈ, ਤੈਨੂੰ ਜਾਲ ਵਿਚ ਫਸਾਉਣ ਲਈ ਲੱਖ ਹਵਸਾਂ ਹਿਰਸਾਂ ਜਾਲ ਵਛਾਈ ਬੈਠੀਆਂ ਹਨ। ਵੇਖੀਂ ! ਕਿਧਰੇ ਇਨ੍ਹਾਂ ਦੇ ਜਾਲ ਵਿਚ ਫਸ ਨਾ ਜਾਵੀਂ ! (ਸ਼ਲੋਕ ੧੨੫)

ਸ਼ੇਖ਼ ਫ਼ਰੀਦ ਆਪਣੇ ਜੀਵਨ ਦੇ ਬਹੁ-ਮੁਲੇ ਤਜਰਬੇ ਨੂੰ ਮੁਖ ਰਖ ਕੇ ਸਾਧਾਰਨ ਮਨੁੱਖ ਨੂੰ ਅਜੇਹੇ ਫੰਧਿਆ ਵਿਚ ਫਸਣ ਤੋਂ ਸੁਚੇਤ ਕਰਦੇ ਹਨ।

ਸ਼ੇਖ਼ ਫ਼ਰੀਦ ਜੀਵ-ਰੂਪੀ ਸੁਹਾਗਣ ਦਾ ਚਿਤਰ ਪੇਸ਼ ਕਰਦੇ ਹਨ ਕਿ ਉਹ ਨਿਤ ਆਪਣੇ ਪ੍ਰਿਯ ਪ੍ਰੀਤਮ ਸੰਗ ਜੀਵਨ-ਰੈਣਿ ਬਤੀਤ ਕਰਦੀ ਹੈ ਤੇ ਜੇ ਕਰ ਇਕ ਰਾਤ ਵੀ ਉਹ ਉਸ ਤੋਂ ਵਿਛੜ ਜਾਵੇ ਤਾਂ ਉਸ ਦਾ ਸੰਜੋਗ ਉਸ ਨੂੰ ਪ੍ਰਾਪਤ ਨਾ ਹੋਵੇ ਤਾਂ ਉਸ ਦਾ ਜਿਊਣਾ ਅਜੀਰਣ ਹੋ ਜਾਂਦਾ ਹੈ ; ਇਸ ਲਈ ਭਾਰਤੀ ਭਾਵ ਨੂੰ ਸ਼ੇਖ਼ ਫ਼ਰੀਦ ਬੜੀ ਸੁੰਦਰ ਸ਼ੈਲੀ ਤੇ ਸ਼ਬਦਾਵਲੀ ਵਿਚ ਰੂਪਮਾਨ ਕਰ ਸਕੇ ਹਨ :

ਅਜ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉਂ ਰੈਣਿ ਵਿਹਾਇ ॥ (੩੦)

ਸ਼ੇਖ਼ ਫ਼ਰੀਦ ਜੀ ਦੀ ਬਾਣੀ ਵਿਚੋਂ ਉਨ੍ਹਾਂ ਦੇ ਨਿਤਾਪ੍ਰਤਿ ਜੀਵਨ ਦੇ ਝਲਕਾਰੇ ਵੀ ਸਾਫ਼ ਦਿਸਦੇ ਹਨ, ਕਿ ਉਹ ਕਿੰਨੀ ਕਰੜੀ ਘਾਲਣਾ ਕਰਨ ਵਾਲੇ ਸੂਫ਼ੀ ਦਰਵੇਸ਼ ਤੇ ਸਿਖਿਆਦਾਇਕ ਮੁਰਸ਼ਿਦ ਸਨ। ਇਨ੍ਹਾਂ ਸ਼ਬਦ ਸਲੋਕਾਂ ਵਿਚੋਂ ਸਾਨੂੰ ਸ਼ੇਖ਼ ਫ਼ਰੀਦ ਦੇ ਜੀਵਨ ਦੇ ਵਖ-ਵਖ ਪੜਾਵਾਂ ਦਾ ਪਤਾ ਚਲਦਾ ਹੈ ਅਤੇ ਉਨ੍ਹਾਂ ਦੀ ਸੱਚ ਦੀ ਭਾਲ ਲਈ ਕਰੜੀ ਘਾਲਣਾ ਸਾਹਮਣੇ ਆਉਂਦੀ ਹੈ।

ਸ਼ੇਖ਼ ਫ਼ਰੀਦ ਨੇ ਕਿਨੀ ਕਰੜੀ ਰਿਆਜ਼ਤ ਤੇ ਬੰਦਗੀ ਕੀਤੀ ; ਕਿਨੀ ਸਾਦਾ ਜ਼ਿੰਦਗੀ ਬਤੀਤ ਕੀਤੀ, ਕਿਵੇਂ ਦੁਨਿਆਵੀ ਪਦਾਰਥਾਂ ਦੀ ਅਸਲੋਂ ਪਰਵਾਹ ਨਾ ਕੀਤੀ ਤੇ ਕਿਵੇਂ ਰੁਖੀ ਮਿਸੀ ਖਾ ਕੇ ਕਾਠ ਦੀ ਰੋਟੀ ਢਿਡ 'ਤੇ ਬੰਨ੍ਹ ਕੇ ਦਿਨ ਬਿਤਾਏ, ਤੇ ਕਿਵੇਂ ਪ੍ਰੀਤਮ ਦੇ ਵਿਯੋਗ ਤੇ ਬ੍ਰਿਹਾ ਵਿਚ ਜੀਵਨ ਬਿਤਾਇਆ ਅਤੇ ਨਿਢਾਲ ਹੋ ਕੇ ਵੀ ਪ੍ਰਭੂ ਦਰਸ਼ਨਾਂ ਦੀ ਸਿੱਕ ਨਹੀਂ ਛੱਡੀ, ਇਹ ਸਭ ਕੁਝ ਉਨ੍ਹਾਂ ਦੇ ਸ਼ਲੋਕਾਂ ਵਿਚੋਂ ਪ੍ਰਤੱਖ ਦਿਸਦਾ ਹੈ।

(ਵੇਖੋ ਸ਼ਲੋਕ ੬੫, ੯੧-੯੨)

ਕਈ ਸ਼ਲੋਕਾਂ ਵਿਚੋਂ ਸ਼ੇਖ਼ ਫ਼ਰੀਦ ਜੀ ਦੀ ਲੰਮੀ ਦੀਰਘ ਆਯੂ ਦਾ ਪਤਾ ਚਲਦਾ ਹੈ ਕਿ ਕਿਵੇਂ ਉਹ ਬਿਰਧ ਅਵੱਸਥਾ ਤਕ ਜੀਵੇ ਪਰ ਆਪਣੇ ਪ੍ਰਭੂ ਦਾ ਪੱਲਾ ਨਹੀਂ ਛਡਿਆ। ਨਾਲ ਹੀ ਉਨ੍ਹਾਂ ਨੇ ਵਡੀ ਆਯੂ ਵਲ ਵੀ ਸੰਕੇਤ ਕੀਤਾ ਹੈ ਕਿ ਚਾਹੇ ਮਨੁੱਖ ਸੌ ਵਰ੍ਹਿਆਂ ਦਾ ਬੱਧੀ ਜਿਉਂਦਾ ਰਹੇ ਅੰਤ ਉਸ ਨੇ ਮਰਨਾ ਹੀ ਹੈ। ਇਹ ਮਨੁੱਖ ਦੀ ਜ਼ਿੰਦਗੀ ਦੀ ਨਾਸ਼ਮਾਨਤਾ ਦਾ ਦ੍ਰਿੜ੍ਹ ਅਨੁਭਵ ਹੈ, ਜਿਹੜਾ ਹਰ ਮਨੁੱਖ ਨੂੰ ਇਹ ਦਰਸਾਉਂਦਾ ਹੈ ਕਿ ਉਸ ਨੇ ਸਦਾ ਇਸ ਸੰਸਾਰ ਵਿਚ ਬੈਠੇ ਨਹੀਂ ਰਹਿਣਾ।

ਇਸ ਬਾਣੀ ਵਿਚੋਂ ਭਾਵੇਂ ਸ਼ੇਖ਼ ਫ਼ਰੀਦ ਦੇ ਜੀਵਨ ਦੀਆਂ ਕਈ ਝਲਕੀਆਂ ਮਿਲਦੀਆਂ ਹਨ ਤੇ ਕਈ ਸੰਕੇਤ ਮਿਲਦੇ ਹਨ, ਪਰੰਤੂ ਅਸਲ ਵਿਚ ਇਹ ਸਾਡੇ ਅਧਿਆਤਮਿਕ ਵਿਰਸੇ ਦਾ ਅਦੁਤੀ ਤੇ ਅਮੁਲ ਖ਼ਜ਼ਾਨਾ ਹੈ। ਇਸ ਵਿਚ ਸ਼ੇਖ਼ ਫ਼ਰੀਦ ਨੇ ਆਪਣੀ ਅਧਿਆਤਮਿਕ ਜੀਵਨ ਵਾਰਤਾ ਨੂੰ ਬਿਆਨ ਕੀਤਾ ਹੈ। ਇਸ ਤਰ੍ਹਾਂ ਅਧਿਆਤਮਿਕ ਜੀਵਨ ਨੂੰ ਰੂਪਮਾਨ ਕਰਨਾ ਕਿਸੇ ਵਿਰਲੇ ਪਰ ਮਹਾਨ ਸੂਫ਼ੀ ਦਰਵੇਸ਼ ਦਾ ਹੀ ਕੰਮ ਹੈ, ਜਿਸ ਨੇ ਲੱਖਾਂ, ਹਜ਼ਾਰਾਂ ਰੱਬ ਦੇ ਮੁਤਲਾਸ਼ੀਆਂ ਨੂੰ ਸੱਚਾ ਰਾਹ ਦਰਸਾਇਆ ਤੇ ਉਨ੍ਹਾਂ ਨੂੰ ਪ੍ਰੀਤਮ ਪਿਆਰੇ ਨਾਲ ਮਿਲਣ ਦਾ ਅਵਸਰ ਬਖਸ਼ਿਆ।

# ਸੂਫ਼ੀ ਮਤ ਦੀ ਪਰੰਪਰਾ

## ਇਸ ਦੇ ਸੋਮੇਂ ਤੇ ਭਾਰਤ ਵਿਚ ਵਿਕਾਸ

ਸੂਫ਼ੀ ਮਤ ਇਸਲਾਮੀ ਰਹੱਸਵਾਦ ਦਾ ਹੀ ਅਸਲ ਨਾਮ ਹੈ, ਜਿਸ ਦਾ ਇਸਲਾਮ ਦੇ ਵਿਸ਼ਾਲ ਜਗਤ ਵਿਚ ਪਿਛਲੇ ਇਕ ਹਜ਼ਾਰ ਸਾਲ ਤੋਂ ਵਧ ਦੇ ਸਮੇਂ ਤੋਂ ਬੜਾ ਸ਼ਾਨਦਾਰ ਤੇ ਪਰਿਪੂਰਨ ਸਿਧਾਂਤਕ ਵਿਕਾਸ ਹੋਇਆ ਹੈ ਅਤੇ ਜਿਸ ਨੇ ਉਨ੍ਹਾਂ ਸਾਰੇ ਦੇਸ਼ਾਂ ਅਤੇ ਸਾਰੇ ਲੋਕਾਂ ਵਿਚਕਾਰ ਜਿਥੇ ਕਿਧਰੇ ਵੀ ਇਸ ਨੇ ਜੜ੍ਹ ਫੜੀ, ਲੋਕਪ੍ਰੀਯ ਇਸਲਾਮੀ ਰਹੁਰੀਤੀ ਨੂੰ ਬਹੁਤ ਹੱਦ ਤਕ ਪ੍ਰਭਾਵਿਤ ਕੀਤਾ। ਸੂਫ਼ੀ ਮਤ ਦੇ ਵਿਕਾਸ ਦਾ ਇਕ ਸ਼ਾਨਦਾਰ ਪੱਖ ਉਸ ਮਹਾਨ ਕਾਵਿਧਾਰਾ ਦੀ ਉਤਪਤੀ ਹੈ, ਜਿਸ ਨੂੰ ਇਸ ਨੇ ਉਤੇਜਨਾ ਦਿਤੀ। ਵਿਸ਼ੇਸ਼ ਕਰਕੇ ਈਰਾਨ ਵਿਚ ਜਾਂ ਉਨ੍ਹਾਂ ਖੇਤਰਾਂ ਵਿਚ ਜਿਥੇ ਫ਼ਾਰਸੀਵਾਦੀ ਨੇ ਕਵੀਆਂ ਤੇ ਜਨ-ਸਮੂੰਹ ਦੇ ਦਿਲਾਂ ਵਿਚ ਪਰੋਖ ਜਾਂ ਅਪਰੋਖ ਘਰ ਕਰ ਲਿਆ ਸੀ ਸੂਫ਼ੀਮਤ ਦੇ ਡੂੰਘੇ ਪ੍ਰਭਾਵ ਪਏ। ਸੂਫ਼ੀ ਕਵਿਤਾ ਸਾਂਸਕ੍ਰਿਤਕ ਪੱਖ ਤੋਂ ਇਸਲਾਮ ਪੱਖ ਦੀ ਉਚੀ ਸ਼ਾਨ ਦੀ ਪ੍ਰਤੀਕ ਹੈ ਤੇ ਇਸ ਦੀ ਗੂੰਜ ਉਨ੍ਹਾਂ ਅਨੇਕਾਂ ਭਾਸ਼ਾਵਾਂ ਵਿਚ ਭਲੀ ਪ੍ਰਕਾਰ ਸੁਣੀ ਜਾ ਸਕਦੀ ਹੈ, ਜਿਨ੍ਹਾਂ ਦਾ ਪ੍ਰਯੋਗ ਇਸਲਾਮ ਦੇ ਅਨੁਯਾਈ ਸੰਸਾਰ ਦੇ ਭਿੰਨ-ਭਿੰਨ

ਭੂ-ਮੰਡਲਾਂ ਵਿਚ ਕਰਦੇ ਹਨ। ਇਹ ਪ੍ਰਯੋਗ ਦੂਰ ਪੂਰਬ ਦੇ ਮੁਸਲਮਾਨੀ ਰਾਜਾਂ, ਬੰਗਲਾ ਦੇਸ਼, ਭਾਰਤ, ਪਾਕਿਸਤਾਨ ਅਤੇ ਮੱਧ-ਪੂਰਬ ਤੋਂ ਲੈ ਕੇ ਅਫ਼ਰੀਕਾ ਦੀਆਂ ਅੰਤਲੀਆਂ ਹੱਦਾਂ ਤਕ ਵੇਖਿਆ ਜਾ ਸਕਦਾ ਹੈ। ਸੂਫ਼ੀਵਾਦੀ ਕਵਿਤਾ ਆਪਣੇ ਵਿਸ਼ਾਲ ਕਲਾਵੇ ਵਿਚ ਅੱਤਾਰ, ਮੌਲਾਨਾ ਜਲਾਲੁੱਦੀਨ ਰੂਮੀ, ਹਾਫ਼ਿਜ, ਇਰਾਕੀ, ਗ਼ਨੀ, ਉਰਫ਼ੀ ਆਦਿ ਮਹਾਨ ਫ਼ਾਰਸੀ ਭਾਸ਼ਾ ਦਿਆਂ ਕਵੀਆਂ ਦੀਆਂ ਭਾਵ-ਪੂਰਨ ਗੰਭੀਰ ਰਚਨਾਵਾਂ ਅਤੇ ਅਨੇਕਾਂ ਭਾਸ਼ਾਵਾਂ ਤੇ ਉਪ-ਭਾਸ਼ਾਵਾਂ ਦੇ ਭਗਤੀ ਭਾਵ ਵਾਲੇ ਗੀਤਾਂ ਨੂੰ ਲਈ ਬੈਠੀ ਹੈ।

ਸੱਭ ਤੋਂ ਉੱਤਮ ਸੂਫ਼ੀਵਾਦੀ ਕਵਿਤਾ ਫ਼ਾਰਸੀ ਵਿਚ ਰਚੀ ਗਈ ਹੈ। ਸੂਫ਼ੀਆਨਾ ਸਿਧਾਂਤਾਂ ਦੇ ਵਿਕਾਸ ਨੂੰ ਭਾਵੇਂ ਅਰਬ ਅਤੇ ਈਰਾਨ ਦੇ ਵਿਦਵਾਨਾਂ ਤੇ ਚਿੰਤਕਾਂ ਨੇ ਅਰਬੀ ਫ਼ਾਰਸੀ ਵਿਚ ਅੰਤਿਮ ਰੂਪ ਦਿਤਾ, ਪਰੰਤੂ ਇਨ੍ਹਾਂ ਸਿਧਾਂਤਾਂ ਦਾ ਪ੍ਰਯੋਗ ਤੇ ਪ੍ਰਚਾਰ ਭਾਰਤ ਵਿਚ ਵੀ ਹੋਇਆ ਜਿਸ ਦੇ ਹੱਦਾਂ ਬੰਨੇ ਪ੍ਰਾਚੀਨ ਕਾਲ ਤੋਂ ਨਿਸਚਿਤ ਹਨ। ਇਸੇ ਤਰ੍ਹਾਂ ਇਹ ਪ੍ਰਭਾਵ ਭਾਰਤ ਦੇ ਗਵਾਂਢੀ ਦੇਸ, ਅਫ਼ਗ਼ਾਨਿਸਤਾਨ ਵਿਚ ਵੇਖਿਆ ਜਾ ਸਕਦਾ ਹੈ। ਭਾਵੇਂ ਵਿਦਵਾਨ ਲੋਕ ਮੁਸਲਮਾਨੀ ਸਿਧਾਂਤਾਂ ਤੇ ਸ਼ਰ੍ਹਾ ਸ਼ਰੀਅਤ ਦੇ ਅਸੂਲਾਂ ਦੀਆਂ ਬਰੀਕੀਆਂ ਸਬੰਧੀ ਬਹਿਸਾਂ ਕਰਦੇ ਰਹੇ, ਜਨ ਸਮੂਹ ਨੂੰ ਸੂਫ਼ੀਆਂ ਵਲੋਂ ਮਿਥੀਆ ਤੇ ਨਿਸ਼ਚਿਤ ਕੀਤੀਆਂ ਬੰਦਗੀ ਇਬਾਦਤ ਦੀਆਂ ਰਵਾਇਤਾਂ ਵਿਚੋਂ ਆਤਮਾ ਲਈ ਅਧਿਆਤਮਿਕ ਖ਼ੁਰਾਕ ਪ੍ਰਾਪਤ ਹੁੰਦੀ ਰਹੀ। ਇਹ ਵੀ ਸਹੀ ਹੈ ਕਿ ਸੂਫ਼ੀ ਲੋਕ ਕਦੀ ਵੀ ਸ਼ਰੀਅਤ ਦੇ ਮੂਲ ਸਿਧਾਂਤਾਂ ਤੋਂ ਪਰੇ ਨਹੀਂ ਗਏ। ਇਹ ਕਹਿਣਾ ਗ਼ਲਤ ਹੋਵੇਗਾ, ਕਿ ਸੂਫ਼ੀ ਮਤ ਇਸਲਾਮ ਦੇ ਵਿਰੁਧ ਕਿਸੇ ਪ੍ਰਕਾਰ ਦੀ ਬਗ਼ਾਵਤ ਸੀ ਸਗੋਂ ਸੂਫ਼ੀ ਮਤ ਨੇ ਪ੍ਰਾਰਥਨਾ ਤੇ ਬੰਦਗੀ ਲਈ ਇਸਲਾਮੀ ਸਿਧਾਂਤ ਦੇ ਅਨੁਕੂਲ ਮਾਰਗ ਚੁਣਿਆ। ਇਹ ਰਾਹ ਕਦੀ ਵੀ ਮੁਸਲਮਾਨੀ ਸਨਾਤਨੀ ਮਾਰਗ ਤੋਂ ਵਖਰਾ ਜਾਂ ਉਲਟ ਨਹੀਂ ਹੋਇਆ। ਨਾ ਹੀ ਸੂਫ਼ੀ ਮਤ ਸ਼ਰ੍ਹੀਅਤ ਦੀ ਮੂਲ ਸਿਖਿਆ ਤੋਂ ਪਰ੍ਹੇ ਲੈ ਜਾਂਦਾ ਹੈ। ਸੂਫ਼ੀ ਮਤ ਦੇ ਪ੍ਰਚਾਰ ਵਿਚ ਸ਼ਾਇਦ ਹੀ ਕਦੀ ਕੋਈ ਅਜੇਹਾ ਮਾਰਗ ਚੁਣਿਆ ਗਿਆ ਹੋਵੇਗਾ, ਜੋ ਸਨਾਤਨੀ ਇਸਲਾਮ ਦੇ ਮੂਲ ਸਿਧਾਂਤਾਂ ਦੇ ਵਿਰੁਧ ਹੋਵੇ। ਜਿਥੇ ਤੇ ਜਦ ਕਦੀ ਵੀ ਅਜੇਹਾ ਹੋਇਆ ਹੈ, ਜਿਵੇਂ ਕਿ ਮਨਸੂਰ ਹੱਲਾਜ (ਜੋ ਨਾਵੀਂ ਸਦੀ ਵਿਚ

ਬਗ਼ਦਾਦ ਵਿਖੇ ਸ਼ਹੀਦ ਕੀਤਾ ਗਿਆ) ਜਾਂ ਸ਼ਮੱਸ ਤਬਰੀਜ਼ (ਜਿਸ ਨੇ ਤੇਰਵੀਂ ਸਦੀ ਵਿਚ ਸ਼ਹਾਦਤ ਦਾ ਜਾਮ ਪੀਤਾ) ਜਾਂ ਸਰਮਦ (ਜੋ ਦਿੱਲੀ ਵਿਖੇ 1661 ਈ. ਵਿਚ ਸ਼ਹੀਦ ਕੀਤਾ ਗਿਆ) ਦੀਆਂ ਸੂਰਤਾਂ ਵਿਚ ਹੋਇਆ, ਉਥੇ ਸਨਾਤਨੀ ਮੁਸਲਮਾਨੀ ਧਰਮ ਅਜੇਹੇ ਕੁਫਰ ਉਤੇ ਟੁੱਟ ਪਿਆ ਤੇ ਅਜੇਹੇ ਸੂਫੀਆਂ ਨੂੰ ਦੰਡ ਦਾ ਭਾਗੀ ਬਨਣਾ ਪਿਆ। ਇਹ ਤਿੰਨੇ ਸੂਫ਼ੀ ਮਸਤ ਮਲੰਗ ਸਨ ਪਰ ਫਿਰ ਵੀ ਸਾਧਾਰਨ ਮੁਸਲਮਾਨੀ ਰਾਏ ਅਨੁਸਾਰ ਸਤਿਕਾਰ ਦੇ ਪਾਤਰ ਬਣੇ ਤੇ ਇਨ੍ਹਾਂ ਦੇ ਅਨੁਭਾਵ ਤੇ ਵਿਚਾਰ ਲੋਕ-ਪ੍ਰਿਯ ਹੋਏ।

ਮਨਸੂਰ ਹੱਲਾਜ ਸਾਰੇ ਮੁਸਲਮਾਨੀ ਜਗਤ ਲਈ ਅਤੇ ਉਨ੍ਹਾਂ ਸਾਰੇ ਲੋਕਾਂ ਲਈ ਜਿਹੜੇ ਥੋੜਾ ਬਹੁਤ ਵੀ ਮੁਸਲਮਾਨੀ ਰਵਾਇਤਾਂ ਤੇ ਸਭਿਅਤਾ ਦੇ ਅਸੂਲਾਂ ਤੋਂ ਪ੍ਰਭਾਵਿਤ ਹੋਏ, ਹੱਕ ਦਾ ਖੋਜੀ ਸਿੱਧ ਹੋਇਆ। ਉਸਨੂੰ ਰਹੱਸਮਈ ਅਨੁਭਵ ਦਾ ਆਮਿਲ ਤੇ ਸ਼ਹਾਦਤ ਦੇ ਰੁਤਬੇ ਦਾ ਸਹੀ ਪਾਤਰ ਮੰਨਿਆ ਗਿਆ। ਇਹ ਗਲ ਸਿੱਧ ਕਰਦੀ ਹੈ ਕਿ ਸੂਫ਼ੀ ਮਤ ਕਿਥੋਂ ਕੁ ਤਕ ਲੋਕਾਂ ਦੇ ਦਿਲਾਂ ਵਿਚ ਘਰ ਕਰ ਚੁਕਾ ਸੀ। ਸੂਫੀਆਂ ਨੇ ਕੱਟੜ ਮੁਸਲਮਾਨੀ ਰਹੁ-ਰੀਤੀ ਨੂੰ ਆਪਣੇ ਭਾਵਕ ਪ੍ਰਤਿ-ਕਰਮ ਦੇ ਰਾਹ ਵਿਚ ਰੋੜਾ ਨਹੀਂ ਬਣਨ ਦਿਤਾ ਤੇ ਸੂਫ਼ੀ ਸਿਧਾਂਤਾਂ ਨੂੰ ਆਪਣੀ ਮਨ ਮਰਜ਼ੀ ਨਾਲ ਗ੍ਰਹਿਣ ਕੀਤਾ। ਵਖ ਵਖ ਦਰਜਿਆਂ ਤੇ ਸੰਪਰਦਾਵਾਂ ਤੋਂ ਸੂਫ਼ੀਆਂ ਨੇ ਹਜ਼ਾਰ ਸਾਲ ਤੋਂ ਆਪਣੇ ਆਪ ਨੂੰ ਅਡਰਿਆਂ ਰਖਿਆ ਤੇ ਉਨ੍ਹਾਂ ਦੇ ਅਧਿਕਾਰਾਂ ਤੇ ਫ਼ਤਵਿਆਂ ਨੂੰ ਕਦੀ ਵੀ ਪਰਵਾਨ ਨਹੀਂ ਕੀਤਾ।

ਭਾਰਤ ਵਿਚ ਸੂਫ਼ੀ ਮਤ ਨੇ ਗ਼ਜ਼ਨਵੀ ਹਮਲਿਆਂ ਪਿਛੋਂ ਯਾਰ੍ਹਵੀਂ ਸਦੀ ਤੋਂ ਹੀ ਪ੍ਰਵੇਸ਼ ਸ਼ੁਰੂ ਕੀਤਾ, ਉਦੋਂ ਤੋਂ ਹੀ, ਮੰਗੋਲਾਂ ਦੇ ਹਮਲਿਆਂ ਕਾਰਨ (ਜਿਹੜੇ ਸਮਰਕੰਦ ਤੇ ਬੁਖਾਰਾ ਤੋਂ ਲੈ ਕੇ ਬਗ਼ਦਾਦ ਤਕ ਹੁੰਦੇ ਰਹੇ ਤੇ ਜਿਨ੍ਹਾਂ ਨੇ ਸੰਸਾਰ ਭਰ ਦੇ ਮੁਸਲਮਾਨਾਂ ਨੂੰ ਚਿੰਤਾਤੁਰ ਕਰ ਦਿਤਾ) ਅਨੇਕਾਂ ਮੁਸਲਮਾਨ ਵਿਦਵਾਨ ਤੇ ਧਾਰਮਿਕ ਆਗੂ ਆਪਣੇ ਦੇਸ਼ ਛਡ ਕੇ ਭਾਰਤ ਆ ਵਸੇ, ਕਿਉਂ ਜੋ ਇਥੇ ਸ਼ਾਂਤੀ ਸੁਰੱਖਿਆ ਤੇ ਸਹਿਨਸ਼ੀਲ ਦਾ ਪ੍ਰਚਾਰ ਸੀ। ਇਸ ਕਰ ਕੇ ਮੁਸਲਮਾਨੀ ਵਿਦਿਆ ਤੇ ਸੂਫ਼ੀ ਵਿਚਾਰਧਾਰਾ ਦੇ ਕੇਂਦਰ ਬਾਰ੍ਹਵੀਂ-ਤੇਰ੍ਹਵੀਂ ਸਦੀ ਤੋਂ ਹੀ ਲਾਹੌਰ, ਮੁਲਤਾਨ, ਸਰਹਿੰਦ ਤੇ ਦਿਲੀ ਆਦਿ ਜੇਹੇ

ਥਾਵਾਂ ਤੇ ਸਥਾਪਿਤ ਹੋਣ ਲਗੇ।

ਭਾਵੇਂ ਅਜੇਹੇ ਸੂਫੀਆਂ ਦੀਆਂ ਕਈ ਪੀੜ੍ਹੀਆਂ ਨੇ ਆਪਣੀ ਜੱਦੀ ਈਰਾਨੀ ਸਭਿਅਤਾ ਦਾ ਵਾਤਾਵਰਨ, ਜਿਸ ਵਿਚ ਉਹ ਪਲੇ ਸਨ, ਕਾਇਮ ਰਖਿਆ, ਪਰੰਤੂ ਉਨ੍ਹਾਂ ਦੀ ਆਲ ਔਲਾਦ ਇਸ ਦੇਸ਼ ਦੀ ਸਭਿਅਤਾ ਨਾਲ ਭਲੀ ਪ੍ਰਕਾਰ ਮਾਨੂਸ ਹੋ ਗਈ ਅਤੇ ਇਥੋਂ ਦੀਆਂ ਭਾਸ਼ਾਵਾਂ ਬੋਲਣ ਲਗ ਪਈ ਤੇ ਆਪਣੇ ਸਦੇਸ਼ ਵੀ ਸਥਾਨਕ ਭਾਸ਼ਾਵਾਂ ਰਾਹੀਂ ਜਨਤਾ ਤਕ ਪਹੁੰਚਾਉਣ ਲਗ ਪਈ ਅਤੇ ਇਨ੍ਹਾਂ ਜ਼ਬਾਨਾਂ ਵਿਚ ਹੀ ਕਾਵਿ ਰਚਨਾ ਕਰਨ ਲਗੀ, ਜਿਸਨੂੰ ਇਥੋਂ ਦੀ ਜਨਤਾ ਭਲੀ ਪ੍ਰਕਾਰ ਸਮਝਦੀ ਸੀ। ਉਨ੍ਹਾਂ ਨੇ ਆਪਣੇ ਭਾਵਾਂ ਦੇ ਪ੍ਰਗਟਾਉ ਦੀ ਸ਼ੈਲੀ, ਬਿੰਬਾਵਲੀ ਤੇ ਚਿੰਨ੍ਹਾਵਲੀ ਵੀ ਅਜੇਹੀ ਵਿਕਸਤ ਕੀਤੀ, ਜਿਹੜੀ ਭਾਵੇਂ ਇਸੇ ਦੇਸ਼ ਦੀ ਮਿੱਟੀ ਤੋਂ ਉਪਜੀ ਸੀ ਤੇ ਉਸੇ ਦੇ ਰੰਗ ਵਿਚ ਰੰਗੀ ਹੋਈ ਸੀ, ਪਰੰਤੂ ਉਸ ਵਿਚ ਆਵੱਸ਼ਕ ਸਿਧਾਂਤਾਂ ਦਾ ਮੂਲ ਤੱਤ ਮੌਜੂਦ ਸੀ। ਇਹ ਉਹੀ ਸੂਫ਼ੀਵਾਦੀ ਦਾਰਸ਼ਨਿਕ ਪ੍ਰਣਾਲੀ ਸੀ, ਜਿਸ ਨੂੰ ਰੂਪਮਾਨ ਕਰਨ ਵਾਲੇ ਅਰਬ ਤੇ ਈਰਾਨ ਦੇ ਹੀ ਮਹਾਨ ਚਿੰਤਕ ਸਨ।

ਭਾਰਤ ਦੇ ਇਨ੍ਹਾਂ ਸੂਫੀ ਆਚਾਰੀਆਂ ਨੇ ਆਪਣੇ ਭਾਵਾਂ ਤੇ ਅਭਿਆਸਾਂ ਦਾ ਉਨ੍ਹਾਂ ਭਾਰਤੀ ਭਗਤਾਂ ਤੇ ਜੋਗੀਆਂ ਨਾਲ ਵੀ ਪਰਸਪਰ ਆਦਾਨ ਪ੍ਰਦਾਨ ਕੀਤੀ, ਜਿਹੜੇ ਦੇਸ਼ ਵਿਚ ਇਸਲਾਮ ਦੇ ਆਗਮਨ ਦੇ ਨਾਲ ਅਨੇਕਾਂ ਜਾਤੀਆਂ ਤੇ ਸੰਪਰਦਾਵਾਂ ਵਿਚ ਵੰਡੇ ਹੋਏ ਸਨ। ਭਾਵਾਂ ਤੇ ਵਿਚਾਰਾਂ ਦੇ ਇਸ ਆਦਾਨ ਪ੍ਰਦਾਨ ਨੇ ਕਈ ਇਕ ਲੋਕ-ਪੱਧਰਾਂ ਤੇ ਪਰਸਪਰ ਮੇਲ ਤੇ ਜੋੜ ਦਾ ਕੰਮ ਵੀ ਕੀਤਾ ਤੇ ਇਸਦਾ ਪ੍ਰਭਾਵ ਅੰਤਰਮੁਖੀ ਵੀ ਹੋਇਆ ਅਤੇ ਬਾਹਰਮੁਖੀ ਵੀ। ਜਨ-ਸਾਧਾਰਨ ਨੇ ਹਰ ਪਰੰਪਰਾ ਦੀ ਪਰਿਭਾਸ਼ਕ ਸ਼ਬਦਾਵਲੀ, ਤੇ ਉਸਦੇ ਅਧਿਆਤਮਿਕ ਅਭਿਆਸ ਨੂੰ ਆਪਣੇ ਵਿਚ ਸਮੋ ਲਿਆ ਅਤੇ ਲੋਕ ਸਾਂਝੀ ਅਧਿਆਤਮਿਕ ਤੇ ਆਚਰਨਕ ਦਿਬ-ਦ੍ਰਿਸ਼ਟੀ ਨਾਲ ਮਾਨੂਸ ਹੋ ਗਏ ਭਾਵੇਂ ਉਨ੍ਹਾਂ ਆਪਣੀਆਂ ਮੂਅ ਰਵਾਇਤਾਂ ਦੇ ਅਸਲ ਭਾਵਾਂ ਨੂੰ ਕਾਇਮ ਰਖਿਆ। ਅਜੇਹੇ ਅਭਿਆਸ ਲਈ ਹਰ ਇਕ ਦੀ ਰੁਚੀ ਵੇਖਣ ਵਿਚ ਆਈ। ਇਸ ਤਰ੍ਹਾਂ ਸੂਫੀਆਂ ਨੇ ਧਾਰਮਿਕ ਪਰਿਵਰਤਨ ਲਿਆਉਣ

ਵਿਚ ਵਿਸ਼ੇਸ਼ ਘਾਲਣਾ ਕੀਤੀ, ਜਿਸ ਨੇ ਸਾਡੇ ਅਧਿਆਤਮਿਕ ਦ੍ਰਿਸ਼ਟੀਕੋਣ ਵਿਚ ਇਕਸੁਰਤਾ f ਆਂਦੀ ਅਤੇ ਧਾਰਮਿਕ ਮਾਮਲਿਆਂ ਨੂੰ ਕੌਮੀ ਨਜ਼ਰੀਏ ਤੋਂ ਵੇਖਣ ਦੀ ਬੁਨਿਆਦ ਰਖੀ। ਸਹਿਨਸ਼ੀਲ, ਏਕਤਾ, ਇਕਸਾਰਤਾ, ਮਾਨਵਵਾਦ ਆਦਿ ਇਸ ਦ੍ਰਿਸ਼ਟੀਕੋਣ ਦੇ ਮੁਖ ਗੁਣ ਤੇ ਲੱਛਣ ਸਨ। ਇਸ ਤਰ੍ਹਾਂ ਭਾਰਤੀ ਸੂਫ਼ੀ ਵੀ ਭਗਤਾਂ ਤੇ ਜੋਗੀਆਂ ਵਾਂਗ ਭਾਰਤ ਦੇ ਕੌਮੀ ਧਾਰਮਿਕ ਆਚਾਰੀਆ ਬਣ ਗਏ। ਉਨ੍ਹਾਂ ਦੀ ਸਿਖਿਆ ਦਾ ਪ੍ਰਭਾਵ ਸਦੀਆਂ ਬੀਤਣ ਪਿਛੋਂ ਅਜ ਵੀ ਆਮ ਲੋਕਾਂ ਦੇ ਵਿਸ਼ਵਾਸ ਤੇ ਪ੍ਰਤਿਕਰਮ ਵਿਚ ਪ੍ਰਤੱਖ ਦਿਖਾਈ ਦਿੰਦਾ ਹੈ। ਸ਼ੇਖ਼ ਫ਼ਰੀਦ ਤੇ ਉਨ੍ਹਾਂ ਦੀ ਸਿਖਿਆ ਦੇ ਮੂਲ ਤਤ ਨੂੰ ਸਮਝਣ ਤੇ ਉਨ੍ਹਾਂ ਦੀ ਬਾਣੀ ਦੇ ਸਿੱਖ ਧਰਮ ਦਿਆਂ ਸਿਧਾਂਤਾਂ ਤੇ ਬਚਨਾਂ ਵਿਚ ਸੰਮਿਲਤ ਕੀਤੇ ਜਾਣ ਦੇ ਕਾਰਨਾਂ ਨੂੰ ਜਾਨਣ ਲਈ ਭਾਰਤੀ ਸੂਫੀ ਸਿਧਾਤਾਂ ਦੀ ਜਾਣਕਾਰੀ ਹੋਣੀ ਅਤਿ ਜ਼ਰੂਰੀ ਹੈ। ਇਸੇ ਕਰਕੇ ਸਿਖ ਧਰਮ ਦਾ ਵਿਸ਼ੇਸ਼ ਤੇ ਵਖਰਾ ਅਸਥਾਨ ਹੈ, ਜਿਸ ਨੇ ਸ਼ਹਿਨਸ਼ੀਲ ਤੇ ਇਕਸੁਰਤਾ ਦਾ ਪ੍ਰਚਾਰ ਕੀਤਾ। ਧਾਰਮਿਕ ਵਿਸ਼ਵਾਸ ਤੇ ਅਭਿਆਸ ਦੇ ਇਤਿਹਾਸ ਵਿਚ ਇਹ ਤੱਥ ਵਿਸ਼ੇਸ਼ਤਾ ਦਾ ਧਾਰਨੀ ਹੈ।

ਸੂਫ਼ੀ ਮਤ ਦੇ ਸਿਧਾਂਤ ਤੇ ਸੂਫ਼ੀ ਸੰਤਾਂ ਦੀ ਸਿਖਿਆ ਸੰਬਧੀ ਕੁਝ ਵਰਨਣ ਕਰਨ ਤੋਂ ਪਹਿਲਾਂ ਇਹ ਉਚਿਤ ਹੋਵੇਗਾ, ਕਿ 'ਸੂਫ਼ੀ' ਸੰਗਿਆਂ ਦੀ ਮੂਲ ਵਿਆਖਿਆ ਕੀਤੀ ਜਾਵੇ, ਜਿਸ ਬਾਰੇ ਇਸਲਾਮੀ ਜਗਤ ਵਿਚ ਸਦੀਆਂ ਤੋਂ ਵਖ ਵਖ ਰਾਵਾਂ ਤੇ ਦ੍ਰਿਸ਼ਕੋਣ ਮਿਲਦੇ ਹਨ। ਇਸ ਗਲ ਤੇ ਸਾਰੇ ਸਹਿਮਤ ਹਨ ਕਿ 'ਸੂਫ਼ੀ' ਸ਼ਬਦ ਮੂਲ ਧਾਤੂ 'ਸੂਫ' ਤੋਂ ਨਿਕਲਿਆ ਹੈ, ਜਿਸ ਦੇ ਅਰਥ ਹਨ ਕਾਲੀ, ਅਣਕਤੀ ਤੇ ਅਣਤੁੰਬੀ-ਉੱਨ, ਜਿਸਦੀ ਗੋਦੜੀ ਬਣਾ ਕੇ ਸੂਫੀ ਦਰਵੇਸ਼ ਆਮ ਪਹਿਣਦੇ ਸਨ। ਇਹ ਅਰਥ ਹੀ ਠੀਕ ਹਨ। ਸੂਫ਼ੀ ਸੰਗਿਆ 'ਸਫ਼ਾ' (ਪਾਕੀ) ਜਾਂ ਸੁਫ਼ਾ (ਸਿਹਨ) ਤੋਂ ਨਹੀਂ ਨਿਕਲਿਆ। ਇਸ ਗਲ ਦੀ ਪੁਸ਼ਟੀ ਇਸ ਸ਼ਬਦ ਦੇ ਸਮਾਨਾਰਥਕ ਸ਼ਬਦ 'ਪਸ਼ਮੀਨਾ-ਪੋਸ਼' ਤੋਂ ਵੀ ਹੁੰਦੀ ਹੈ, ਕਿਉਂ ਜੋ ਸੂਫ਼ੀ ਲਈ 'ਪਸ਼ਮੀਨਾ-ਪੋਸ਼' ਸ਼ਬਦ ਪ੍ਰਸਿੱਧ ਦਰਵੇਸ਼ਾਂ ਤੇ ਸੂਫੀ ਸ਼ਾਇਰਾਂ ਨੇ ਵੀ ਵਰਤਿਆ ਹੈ। ਸ਼ੇਖ਼ ਫ਼ਰੀਦ ਦੀ ਬਾਣੀ ਵਿਚ (ਜੋ ਸ੍ਰੀ ਗੁਰੂ ਗ੍ਰਥ ਸਾਹਿਬ ਵਿਚ ਦਰਜ ਹੈ) ਵੀ ਇਸ ਬਾਰੇ ਸੰਕੇਤ ਮਿਲਦਾ ਹੈ, ਜਿਵੇਂ ਕਿ ਸ਼ਲੋਕ 50ਵੇਂ ਵਿਚ ਇਸ ਪ੍ਰਕਾਰ ਆਉਂਦਾ ਹੈ :

'ਫ਼ਰੀਦਾ ਕਨ੍ਹਿ ਮੁਸਲਾ, ਸੂਫੁ ਗਲਿ, ਦਿਲਿ ਕਾਤੀ ਗੁੜੁਵਾਤਿ,
ਬਾਹਰ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ।'

ਨਾਅਤਾਂ ਵਿਚ ਵੀ ਸ਼ਰਧਾਵਾਨ ਮੁਸਲਮਾਨ ਹਜ਼ਰਤ ਮੁਹੰਮਦ ਸਾਹਿਬ ਨੂੰ 'ਕੰਮਲੀ ਵਾਲਾ' ਦੀ ਉਪਾਧੀ ਨਾਲ ਯਾਦ ਕਰਦੇ ਹਨ। ਨਾਅਤਾਂ ਤੋਂ ਛੁਟ ਇਕਬਾਲ (ਬਾਂਗਿ-ਦਿਰਾ) ਤੇ ਮੌਲਾਨਾ ਜ਼ਫ਼ਰਅਲੀ ਖਾਨ ਵੀ ਹਜ਼ਰਤ ਮੁਹੰਮਦ ਨੂੰ ਇਸੇ ਨਾਮ ਨਾਲ ਯਾਦ ਕਰਦੇ ਹਨ।

ਮੁਸਲਮਾਨ ਸੂਫ਼ੀ ਦਰਵੇਸ਼ਾਂ ਦੀ ਸ਼੍ਰੇਣੀ ਜਾਂ ਸੰਪਰਦਾਇ ਇਸਲਾਮ ਦੇ ਉਦਗ਼ਮ ਤੋਂ ਕੋਈ ਦੋ ਸਦੀਆਂ ਪਿਛੋਂ ਹੋਂਦ ਵਿਚ ਆਈ। ਕੁਰਾਨ ਸ਼ਰੀਫ਼ (ਸੂਰਾ 56-2 ਵਾਕਿਆ) ਵਿਚ ਖ਼ੁਦਾ ਦੇ ਨਿਕਟਵਰਤੀਆਂ ਲਈ 'ਮੁਕੱਰਬੀਨ' ਸ਼ਬਦ ਦਾ ਪ੍ਰਯੋਗ ਹੋਇਆ ਮਿਲਦਾ ਹੈ। ਅਲੀ-ਬਿਨ-ਹੁਜਵੀਰੀ ਨੇ ਯਾਰ੍ਹਵੀਂ ਸਦੀ ਵਿਚ ਆਪਣੀ ਸੂਫ਼ੀ ਸਿਧਾਂਤ ਦੀ ਪਹਿਲੀ ਤੇ ਪ੍ਰਸਿਧ ਦਾਰਸ਼ਨਿਕ ਪੁਸਤਕ 'ਕੁਸ਼ਫੁਲ-ਮਹਜੂਬ' ਵਿਚ ਸੂਫੀਆਂ ਦੇ ਤਿੰਨ ਦਰਜੇ ਦਸੇ ਹਨ। ਸੱਚੇ ਤੇ ਅਸਲ ਸੂਫ਼ੀਆਂ ਤੋਂ ਛੁਟ ਗਿਆਨ-ਹੀਣ ਸ਼ਰਧਾਲੂ ਸੂਫ਼ੀ ਵੀ ਹਨ ਜਿਹੜੇ ਅਖਾਂ ਮੀਟ ਕੇ ਸੂਫ਼ੀਆਨਾ ਮਾਰਗ ਤੇ ਟੁਰਦੇ ਹਨ। ਇਨ੍ਹਾਂ ਨੂੰ 'ਅਲਮੁਸਤਵਿੱਫ਼ਾਤੁਜਾਹਿਲੀਨ' ਕਿਹਾ ਗਿਆ ਹੈ। ਸੂਫ਼ੀ ਮਤ ਦੇ ਅਜੇਹੇ ਦਾਅਵੇਦਾਰ ਨੇ ਕਿਸੇ 'ਪੀਰ' ਜਾਂ ਮੁਰਸ਼ਿਦ ਤੋਂ ਦੀਖਿਆ ਨਹੀਂ ਲਈ ਹੁੰਦੀ ਤੇ ਨਾ ਉਹ ਇਸ ਮਤ ਦੀ ਸੀਮਾ ਅੰਦਰ ਹੀ ਰਹਿੰਦਾ ਹੈ। ਹੁਜਵੀਰੀ ਦੇ ਕਥਨ ਅਨੁਸਾਰ ਉਨ੍ਹਾਂ ਸੂਫ਼ੀਆਂ ਤੋਂ ਛੁਟ ਜੇਹੜੇ ਦੁਨੀਆਂ ਵਲੋਂ 'ਮੁਰਦਾ ਹੋਇ ਮੁਰੀਦ' ਹੋ ਗਏ ਹੁੰਦੇ ਹਨ. ਅਤੇ ਰੱਬ ਦੀ ਜ਼ਾਤ ਵਿਚ ਨਵੇਂ ਜੀਵਨ ਦੇ ਧਾਰਨੀ ਬਣਦੇ ਹਨ, ਦੋ ਪ੍ਰਕਾਰ ਦੇ ਹੋਰ ਅਜੇਹੇ ਗ਼ੈਰ-ਅਸਲ ਸੂਫ਼ੀ ਵੀ ਹਨ; ਇਕ ਉਹ ਜੋ 'ਮੁਤਸਵਿਫ਼' ਅਖਵਾਉਂਦੇ ਹਨ ਅਤੇ ਸੂਫ਼ੀ ਮਤ ਵਿਚ ਹੱਠ ਯੋਗ ਅਭਿਆਸ ਰਾਹੀਂ ਪ੍ਰਵੇਸ਼ ਕਰਨਾ ਚਾਹੁੰਦੇ ਹਨ; ਦੂਜੇ ਉਹ ਜਿਨ੍ਹਾਂ ਨੂੰ 'ਮੁਸਤਸਵਿਫ਼' ਕਿਹਾ ਜਾਂਦਾ ਹੈ, ਤੇ ਜਿਹੜੇ ਜਾਣ ਬੁਝ ਕੇ ਸੂਫੀ ਮਾਰਗ ਦੇ ਪਾਂਧੀ ਕੇਵਲ ਇਸ ਲਈ ਆਪਣੇ ਆਪ ਨੂੰ ਦਸਦੇ ਹਨ ਕਿ ਉਹ ਇਸ ਦੁਆਰਾ ਦੁਨਿਆਵੀ ਲਾਭ ਪ੍ਰਾਪਤ ਕਰ ਸਕਣ। ਇਸ ਸ਼੍ਰੇਣੀ ਬਾਰੇ ਕਿਹਾ ਗਿਆ ਹੈ ਕਿ 'ਮੁਸਤਸਵਿਫ' ਅਸਲ ਸੂਫ਼ੀ ਦੇ ਟਾਕਰੇ ਤੇ ਮਹਿਜ਼ ਇਕ ਮੁਖੀ

ਦੀ ਨਿਆਈਂ ਹੈ। ਆਮ ਮਨੁਖ-ਮਾਤਰ ਦੇ ਪ੍ਰਸੰਗ ਵਿਚ ਉਹ ਬਘਿਆੜ ਵਾਂਗ ਹੈ ।

ਆਪਣੀ ਪ੍ਰਸਿਧ ਪੁਸਤਕ ਦੇ ਆਰੰਭ ਵਿਚ ਹੀ ਅਲੀ ਬਿਨ ਹੁਜਵੀਰੀ ਸੂਫ਼ੀ ਦੀ ਮਾਨਸਿਕ ਅਵੱਸਥਾ ਤੇ ਆਚਰਣ ਬਾਰੇ ਕਹਿੰਦੇ ਹਨ ਕਿ ਉਤਮ ਸੂਫੀ ਦੇ ਗੁਣ ਲੱਛਣ ਇਹ ਹਨ, ਕਿ ਉਹ 'ਅੱਲਾ ਦੀ ਜ਼ਾਤ ਵਿਚ ਮਹੌਵ ਹੋਣ ਦੀ ਭਾਲ ਕਰਦਾ ਹੈ; ਦੁਨੀਆਂ ਨੂੰ ਤਿਆਗ ਕੇ ਗਰੀਬੀ ਧਾਰਨ ਕਰਦਾ ਹੈ, ਉਹ ਸਬਰ ਸੰਤੋਖ ਤੇ ਰੱਬ ਦੀ ਰਜ਼ਾ ਵਿਚ ਰਹਿੰਦਾ ਹੈ। (ਜਿਵੇਂ ਗੀਤਾਂ ਵਿਚ 'ਯੋਗੀ' ਬਾਰੇ ਕਿਹਾ ਗਿਆ ਹੈ, ਇਕ ਸੂਫ਼ੀ ਲਈ ਕੰਚਨ ਮਾਟੀ ਸਮਾਨ ਹੈ।) ਸੂਫ਼ੀ ਰੱਬ ਦੀ ਜ਼ਾਤ ਤੋਂ ਬਿਨਾਂ ਹੋਰ ਕੁਝ ਨਹੀਂ ਵੇਖਦਾ; ਅਤੇ ਜੋ ਰੱਬ ਦੀ ਜ਼ਾਤ ਨਹੀਂ, ਸੂਫ਼ੀ ਲਈ ਉਹ 'ਨਾ' ਹੋਣ ਸਮਾਨ ਹੈ । ਇਸ ਪ੍ਰਕਾਰ ਦੇ ਸੂਫੀ ਮਤ ਦਾ ਵਿਕਾਸ ਹੋਇਆ ਕਿ ਸੂਫ਼ੀ ਲੋਕ ਦੁਨਿਆਵੀ ਰਹੁ-ਰੀਤੀ ਦੇ ਝਗੜਿਆਂ ਤੋਂ ਉਪਰ ਉਠੇ ਅਤੇ ਉਨ੍ਹਾਂ ਰਬ-ਮਹਿਬੂਬ ਦੇ ਦਰਸ਼ਨ ਦੀਦਾਰ ਕੀਤੇ ਤੇ ਵਿਚਰਨ ਲਗੇ, ਪਰੰਤੂ ਈਰਾਨ ਵਿਚ ਸੂਫ਼ੀ ਸਿਧਾਂਤਾਂ ਦਾ ਵਿਕਾਸ ਵਧੇਰੇ ਪ੍ਰਭਾਵਸ਼ਾਲੀ ਸੀ, ਭਾਵੇਂ ਮੁਢਲਾ ਸੂਫੀਵਾਦੀ ਵਿਆਖਿਆਮਈ ਸਾਹਿਤ ਬਹੁਤਾ ਅਰਬੀ ਵਿਚ ਮਿਲਦਾ ਹੈ, ਕਿਉਂ ਜੋ ਵਿਦਵਾਨ ਸੂਫੀਆਂ ਨੇ ਇਸੇ ਭਾਸ਼ਾ ਨੂੰ ਆਪਣੇ ਭਾਵਾਂ ਦੇ ਪ੍ਰਗਟਾਉਂਣ ਦਾ ਵਾਹਣ ਬਣਾਇਆ ।

'ਕਸ਼ਫੁਲ-ਮਹਜੂਬ' ਵਿਚ ਸੂਫੀਵਾਦੀ ਸਿਧਾਂਤਾਂ ਬਾਰੇ ਉਸ ਸਮੇਂ ਤਕ ਦੇ ਵਿਕਾਸ ਬਾਰੇ ਵਿਸਥਾਰ ਪੂਰਬਕ ਵਿਆਖਿਆ ਕੀਤੀ ਗਈ ਹੈ, ਜਿਸ ਵਿਚ ਸੂਫ਼ੀ ਭਾਵਾਂ ਨੂੰ ਅੰਕਿਤ ਕੀਤਾ ਗਿਆ ਹੈ ਅਤੇ ਨਾਲ ਹੀ ਭਵਿਖ ਵਿਚ ਇਸ ਪਰੰਪਰਾ ਦਾ ਬੀਜ ਵੀ ਪਾਇਆ ਗਿਆ ਹੈ ਜਿਸਦਾ ਵਿਕਾਸ ਉਦਤਮ ਲੀਹਾਂ ਉਪਰ ਹੋਇਆ ਅਤੇ ਜੋ ਸ਼ਰੀਅਤ ਦੇ ਅਸਲੋਂ ਨੇੜੇ ਸੀ। ਵਧੇਰੇ ਬਲ ਮਨ ਦੀ ਸ਼ੁਧੀ ਤੇ ਆਤਮ-ਪ੍ਰਕਾਸ਼ ਉਪਰ ਦਿਤਾ ਜਾਂਦਾ ਹੈ । ਸੱਚਾ ਇਸ਼ਕ, ਰਜ਼ਾ (ਹੁਕਮ ਮੰਨਣ) ਤਿਆਗ, ਨਿਸ਼ਕਾਮ ਕ੍ਰਿਆ, ਵਰਾ (ਪਰਹੇਜ਼) ਆਦਿ ਮੁਢਲੇ ਸੂਫ਼ੀਵਾਦੀ ਸਿਧਾਂਤ ਕਹੇ ਜਾ ਸਕਦੇ ਹਨ । ਸੂਫੀਆਂ ਵਿਚ ਉਸ ਵਿਦਵਾਨ ਲਈ ਕੋਈ ਵਿਸ਼ੇਸ਼ ਅਸਥਾਨ ਨਹੀਂ ਜਿਸਦਾ ਦ੍ਰਿਸ਼ਟੀਕੋਣ ਕੇਵਲ ਬੌਧਿਕ ਹੈ।

ਗਿਆਨ ਤੇ ਅਭਿਆਸ ਦੇ ਸੰਜੋਗ ਦੀ ਹੀ ਸੂਫੀਵਾਦੀ ਪਰੰਪਰਾ ਵਿਚ

ਅਸਲ ਕਦਰ ਕੀਮਤ ਹੈ, ਮਹਾਨ ਸੂਫ਼ੀ ਦਰਵੇਸ਼ ਯਾਹੀਆ-ਬਿਲ-ਮੁਆਜ਼ੁਰਾਜ਼ੀ ਦਾ ਕਥਨ ਹੈ :

ਮਨੁਖ ਦੀਆਂ ਨਿਮਨ ਦਸੀਆਂ ਸ਼੍ਰੇਣੀਆਂ ਨਾਲ ਮੇਲ ਜੋਲ ਤੋਂ ਸੰਕੋਚ ਕਰੋ :

'ਦੀਨ ਦੇ ਆਲਮਾਂ ਤੋਂ, ਜਿਹੜੇ ਆਪਣਾ ਫ਼ਰਜ਼ ਨਹੀਂ ਪਛਾਣਦੇ;
ਉਹਨਾਂ ਵਿਦਵਾਨਾਂ ਤੋਂ, ਜਿਹੜੇ ਆਪਣੇ ਕਥਨਾਂ ਤੇ ਨਹੀਂ ਚਲਦੇ;
ਅਤੇ ਉਨ੍ਹਾਂ ਸੂਫ਼ੀ ਮਤ ਦੇ ਦਾਅਵੇਦਾਰਾਂ ਤੋਂ ਜਿਹੜੇ ਅਨਜਾਣ ਹਨ ।'

ਇਨ੍ਹਾਂ ਵਿਚੋਂ, ਜਿਵੇਂ ਕਿ ਉਪਰੋਕਤ ਪੁਸਤਕ ਵਿਚ ਦਸਿਆ ਗਿਆ ਹੈ, ਦੋਸ਼ੀ ਦੀਨ ਦੇ ਆਲਮ ਉਹ ਹਨ, ਜਿਹੜੇ ਦੁਨੀਆਂ ਦਵਚ ਗੁਸੇ ਹੋਏ ਹਨ; ਸ਼ਰੀਅਤ ਦੇ ਭਾਵ ਆਪਣੀ ਸਹੂਲਤ ਲਈ ਤੇ ਮਨਮਰਜ਼ੀ ਨਾਲ ਕਰਦੇ ਹਨ: ਬਾਦਸ਼ਾਹਾਂ ਤੇ ਜਾਬਰਾਂ ਦੀ ਪੂਜਾ ਕਰਦੇ ਹਨ, ਉਨ੍ਹਾਂ ਦੇ ਦੁਆਰੇ ਫਿਰਦੇ ਹਨ ਅਤੇ ਉਚੀ ਸ਼ਾਨ ਮਗਰ ਦੌੜਦੇ ਹਨ, ਆਪਣੀ ਫ਼ੋਕੀ ਵਿਦਵਤਾ ਦੇ ਬਲਬੋਤੇ ਪਰ ਉਹ ਕੇਵਲ ਵਾਲ ਦੀ ਖਲ ਲਾਹੁਣ ਤੇ ਫ਼ੋਕੀ ਹੁਜੱਤਬਾਜ਼ੀ ਵਿਚ ਫਸੇ ਰਹਿੰਦੇ ਹਨ । ਉਹ ਧਰਮ ਦੇ ਪੂਜਨੀਕ ਆਚਾਰੀਆ ਨੂੰ ਬੇਇੱਜ਼ਤ ਤੇ ਬਦਨਾਮ ਕਰਦੇ ਹਨ ਅਤੇ ਉਨ੍ਹਾਂ ਉਪਰ ਅਤਿਆਚਾਰ ਕਰਨ ਵਿਚ ਸਹਾਈ ਹੁੰਦੇ ਹਨ ਅਤੇ ਆਮ ਤੌਰ ਤੇ ਅਨਿਆਇ ਭਰੀਆਂ ਗਲਾਂ ਕਰਦੇ ਹਨ ।

ਸੂਫ਼ੀਮਤ ਦਾ ਜਾਹਿਲ ਦਾਅਵੇਦਾਰ ਕਦੀ ਵੀ ਕਿਸੇ ਪੀਰ ਮੁਰਸ਼ਦ ਦੀ ਸ਼ਰਨ ਜਾਂ ਸੰਗਤ ਵਿਚ ਨਹੀਂ ਆਉਂਦਾ ਤੇ ਨਾ ਉਸ ਨੇ ਉਸ ਪਾਸੋਂ ਕਦੀ ਦੀਖਿਆ ਲਈ ਹੁੰਦੀ ਹੈ ਤੇ ਨਾ ਕਿਸੇ ਨੇਮ ਵਿਚ ਬੱਝਾ ਹੁੰਦਾ ਹੈ, ਸਗੋਂ ਕੱਚਾ (ਅਧਖੜ) ਹੀ ਲੋਕਾਂ ਵਿਚ ਵਿਚਰਦਾ ਹੈ । ਬਾਣਾ ਜ਼ਰੂਰ ਨੀਲਾ (ਸੂਫ਼ੀਆਂ ਵਾਲਾ) ਪਾਉਂਦਾ ਹੈ ਪਰੰਤੂ ਉਸਦੇ ਅੰਦਰ ਚਾਨਣ ਨਹੀਂ ਹੁੰਦਾ ।

'ਕੁਸ਼ਫੁਲਮਹਜੂਬ' ਵਿਚ ਸੂਫੀਆਂ ਦੇ ਬਾਰਾ ਸਿਲਸਿਲੇ ਸ਼ੁਮਾਰ ਕੀਤੇ ਗਏ ਹਨ ਜਿਨ੍ਹਾਂ ਦਾ ਵਿਕਾਸ ਵਖਰੇ ਵਖਰੇ ਨਿਯਮਾਂ ਤੇ ਸਿਧਾਂਤਾਂ ਅਨੁਸਾਰ ਗਿਆਰ੍ਹਵੀਂ ਸਦੀ ਤਕ ਹੋਇਆ । ਇਨ੍ਹਾਂ ਵਿਚੋਂ ਦੋ ਨੂੰ ਘ੍ਰਿਣਾ ਨਾਲ ਵੇਖਿਆ ਗਿਆ ਹੈ । ਇਹ ਉਹ ਸੂਫੀ ਹਨ ਜਿਹੜੇ 'ਤਨਾਸੁਖ' (ਆਵਾਗਵਣ) ਤੇ ਕਾਫ਼ਰਾਂ ਵਾਲੇ ਸਿਧਾਂਤਾਂ ਉਪਰ ਵਿਸ਼ਵਾਸ ਰਖਦੇ ਹਨ ।

ਜਿਉਂ ਜਿਉਂ ਸੂਫੀ ਮਤ ਦਾ ਵਿਕਾਸ ਹੋਇਆ ਤੇ ਇਸ ਦੇ ਅਨੁਯਾਈ

ਵਧਦੇ ਗਏ, ਇਹ ਨਾ ਕੇਵਲ ਵਧੇਰੇ ਫ਼ਿਰਕਿਆਂ ਜਾਂ ਸਿਲਸਿਲਿਆਂ ਵਿਚ ਵੰਡਿਆ ਜਾਂਦਾ ਰਿਹਾ, ਸਗੋਂ ਪੂਰਬਲੀਆਂ ਵਿਚਾਰ-ਧਾਰਾਵਾਂ ਦੇ ਪ੍ਰਭਾਵਾਂ ਤੇ ਸਿਧਾਂਤਾਂ ਨੂੰ ਵੀ ਗ੍ਰਹਿਣ ਕਰਦਾ ਗਿਆ। ਸੂਫ਼ੀ ਭਾਵਾਂ ਦੇ ਕੁਝ ਅੰਸ਼ ਕੁਰਾਨ ਮਜੀਦ ਦੀਆਂ ਕਈ ਇਕ ਆਯਤਾਂ ਵਿਚ ਵੀ ਮਿਲਦੇ ਹਨ, ਜਿਨ੍ਹਾਂ ਵਿਚ ਇਸ ਸਾਰੀ ਸ੍ਰਿਸ਼ਟੀ ਦੇ ਕਾਰ ਵਿਹਾਰ ਵਿਚ ਰੱਬ ਦੀ ਸਦੀਵੀ ਕਰਤਾਰਤਾ ਕਾਵਿਮਈ ਭਾਸ਼ਾਂ ਵਿਚ ਵਿਦਮਾਨ ਕੀਤੀ ਗਈ ਹੈ।

ਇਹ ਭਾਵ ਵੀ ਸੂਫ਼ੀ ਰਹੱਸਵਾਦ ਦਾ ਤੱਤ ਸਾਰ ਹੈ। ਉਹ ਰਬ ਸਰਵਵਿਆਪੀ ਵੀ ਹੈ ਤੇ ਪਰੇ ਪਰੇਰੇ ਵੀ। ਇਸਲਾਮ ਵਿਚ ਇਹ ਦੋਵੇਂ ਸਿਧਾਂਤ ਇਕਠੇ ਮੌਜੂਦ ਹਨ ਤੇ ਮੁਖ-ਵਿਸ਼ਵਾਸ਼ ਦਾ ਭਾਗ ਹਨ। ਇਸ ਤੋਂ ਛੁੱਟ ਰੱਬ ਦਾ ਨਿਜੀ ਅਨੁਭਵ ਅਤੇ ਇਨ੍ਹਾਂ ਪੰਜ-ਇੰਦ੍ਰੀਆਂ ਤੋਂ ਪਰ੍ਹਾਂ ਦੀ ਹਕੀਕਤ ਹੈ ਜੋ ਰਸਮੀ ਧਰਮ ਦੇ ਘੇਰੇ ਤੋਂ ਬਾਹਰ ਹੈ, ਪਰੰਤੂ ਸੂਫ਼ੀ ਦੇ ਮਨ ਤੇ ਆਤਮਾ ਨੂੰ ਅਵੱਸ਼ ਪ੍ਰਭਾਵਿਤ ਕਰਦੀ ਹੈ। ਸੂਫ਼ੀ ਮਤ ਨੇ ਇਸ ਹਕੀਕਤ ਨੂੰ ਇਸਲਾਮ ਵਿਚ ਲਿਆਂਦਾ ਜਿਸ ਦੇ ਅੰਸ਼ ਕੁਰਾਨ ਸ਼ਰੀਫ਼ ਤੇ ਹਦੀਸ ਵਿਚ ਵੀ ਮਿਲਦੇ ਹਨ। ਇਨ੍ਹਾਂ ਦੋਹਾਂ ਭਾਵਾਂ ਨਾਲ ਸਮੇਂ ਦੇ ਗੁਜ਼ਾਰਨ ਨਾਲ ਹੋਰ ਅਨੇਕਾਂ ਪ੍ਰਭਾਵ ਸ਼ਾਮਿਲ ਹੁੰਦੇ ਗਏ। ਕੁਰਾਨ ਵਿਚ ਸੰਕੇਤ ਤੋਂ ਇਹ ਸਚਾਈ ਮਿਲਦੀ ਹੈ ਕਿ ਹਜ਼ਰਤ ਜਬਰੀਲ ਜਦ ਹਜ਼ਰਤ ਮੁਹੰਮਦ ਸਾਹਿਬ ਪਾਸ ਰੱਬ ਵਲੋਂ 'ਵਹੀ' ਲੈ ਕੇ ਆਉਂਦੇ ਤਾਂ ਉਹ ਹਜ਼ਰਤ ਪਾਸ ਦੋ ਹੱਥ ਤੋਂ ਵੀ ਨੇੜੇ ਖਲੋਤੇ ਹੁੰਦੇ। ਸ਼ਬਿਮਿਅਰਾਜ' ਸਮੇਂ ਵੀ ਹਜ਼ਰਤ ਮੁਹੰਮਦ ਸਾਹਿਬ ਰੱਬ ਦੀ ਹਜੂਰੀ ਵਿਚ ਪੁਜੇ ਤੇ ਰੱਬੀ ਨੂਰ ਦੇ ਦਰਸ਼ਨ ਕੀਤੇ ਅਤੇ ਸਿਵਾ ਉਚੀ ਸ਼ਾਨ ਵਾਲੇ ਅਲ੍ਹਾ ਤੋਂ ਹਰ ਕਿਸੇ ਪ੍ਰਕਾਰ ਦੀ ਚੀਜ਼ ਉਪਰ ਨਜ਼ਰ ਨਾ ਟਿਕਾਈ। ਇਸ ਆਤਮਕ ਅਨੁਭਵ ਜਾਂ ਪ੍ਰਭੂ-ਪ੍ਰਕਾਸ਼ ਦਾ ਉੱਚਤਮ ਚਿਤਰਨ ਹੈ।

ਸ਼ੇਖ਼ ਸਾਦੀ ਨੇ ਹਜ਼ਰਤ ਮੁਹੰਮਦ-ਸਾਹਿਬ ਦੇ ਮਿਅਰਾਜ ਨੂੰ ਫ਼ਾਰਸੀ ਵਿਚ ਵਰਨਣ ਕਰਦਿਆਂ ਦਸਿਆ ਹੈ ਕਿ ਜਬਰੀਲ ਫਰਿਸ਼ਤੇ ਨੇ ਮਿਅਰਾਜ ਦੇ ਇਕ ਵਿਸ਼ੇਸ਼ ਪੜਾਉ ਉਤੇ ਹਜ਼ਰਤ ਮੁਹੰਮਦ ਸਾਹਿਬ ਅਗੇ ਇਹ ਗਲ ਮੰਨੀ ਕਿ 'ਜੇਕਰ ਮੈਂ ਇਸ ਥਾਂ ਤੋਂ ਅਗ੍ਹਾਂ ਵਾਲ ਬਰਾਬਰ ਵੀ ਵਧਿਆ ਤਾਂ ਮੇਰੇ ਪਰ ਫ਼ਰੋਗਿ ਤਜੱਲੀ (ਰੱਬੀ ਨੂਰ ਦੀ ਚਮਕ) ਕਾਰਣ ਲੂਸੇ ਜਾਣਗੇ; ਪਰੰਤੂ ਹਜ਼ਰਤ

ਉਸ ਥਾਂ ਤੇ ਵੀ ਉਪਰ ਜਾ ਚੜ੍ਹੇ ਜਿਥੇ ਜਬਰੀਲ ਜਾਣ ਤੋਂ ਅਸਮਰਥ ਸੀ। ਕੁਰਾਨ ਸ਼ਰੀਫ਼ ਵਿਚ ਇਹ ਵੀ ਆਉਂਦਾ ਹੈ ਕਿ ਰਬ ਨੇ ਹਜ਼ਰਤ ਮੁਹੰਮਦ ਸਾਹਿਬ ਨੂੰ ਫਰਮਾਇਆ ਕਿ 'ਜੇਕਰ ਤੂੰ ਨਾ ਹੁੰਦੋਂ ਤਾਂ ਮੈਂ ਇਹ ਆਕਾਸ਼ ਤੇ ਧਰਤ ਵੀ ਪੈਦਾ ਨਾ ਕੀਤੇ ਹੁੰਦੇ'। ਇਹ ਗਲ ਵੀ ਉਚੱਤਮ ਰਹੱਸਮਈ ਪ੍ਰਕਾਸ਼ ਦਾ ਹੀ ਪ੍ਰਗਟਾਉ ਹੈ।

ਜੰਗਿ-ਬਦਰ ਦਾ ਹਾਲ ਬਿਆਨ ਕਰਦੇ ਹੋਏ(ਜੋ ਹਜ਼ਰਤ ਮੁਹੰਮਦ ਨੇ ਲੜਿਆ ਤੇ ਜਿਤਿਆ) ਇਸ ਗਲ ਦੀ ਰਹੱਸਮਈ ਘੋਸ਼ਣਾ ਦਸੀ ਗਈ ਹੈ ਕਿ ਰੱਬ ਸੰਸਾਰ ਦੇ ਮਾਮਲਿਆਂ ਵਿਚ ਆਣ ਖਲੋਇਆ। ਘੋਸ਼ਣਾ ਇਸ ਪ੍ਰਕਾਰ ਹੈ : 'ਜਦ ਤੁਸਾਂ ਤੀਰ ਚਲਾਏ, ਤਾਂ ਉਨ੍ਹਾਂ ਨੂੰ ਚਲਾਉਣ ਵਾਲਾ ਤੂੰ ਨਹੀਂ ਸੈਂ, ਸਗੋਂ ਅੱਲ੍ਹਾ ਸੀ' (9-17) ਇਸ ਤਰ੍ਹਾਂ ਹਜ਼ਰਤ ਮੂਸਾ ਨੂੰ ਕੋਹਿ-ਤੂਰ ਉਪਰ ਰੱਬੀ ਜਲਵਾ ਨਜ਼ਰ ਆਇਆ। ਰੱਬ ਦੇ ਸਰਬ-ਵਿਆਪੀ ਹੋਣ ਬਾਰੇ ਕੁਰਾਨ ਸ਼ਰੀਫ਼ ਵਿਚ ਸੰਕੇਤ ਮਿਲਦਾ ਹੈ ਕਿ 'ਅਸੀਂ ਮਨੁਖ ਦੀ ਸ਼ਾਹ ਰਗ ਤੋਂ ਵੀ ਉਸ ਦੇ ਨੇੜੇ ਹਾਂ।'

ਹਜ਼ਰਤ ਮੁਹੰਮਦ ਸਾਹਿਬ ਦੇ ਕੁਝ ਇਕ ਅਜੇਹੇ ਪਰਵਚਨ ਵੀ ਹਨ, ਜਿਨ੍ਹਾਂ ਵਿਚ ਉਹ ਰੱਬ ਨਾਲ ਸੁਖਨ ਕਰਦੇ ਦਿਸਦੇ ਹਨ। ਕਥਨ ਹੈ :

'ਮੇਰੇ ਅਲ੍ਹਾ ਸੰਗ ਬਿਤਾਏ ਕੁਝ ਇਕ ਅਜੇਹੇ ਪਲ ਛਿਣ ਵੀ ਹਨ, ਜਿਹੜੇ ਉਸਦੇ ਅਸਲੋਂ ਨਿਕਟਵਰਤੀ ਫ਼ਰਿਸ਼ਤਿਆਂ ਨੂੰ ਵੀ ਨਸੀਬ ਨਹੀਂ ਤੇ ਨਾ ਹੀ ਕਿਸੇ ਹੋਰ ਪੈਗੰਬਰ ਦੇ ਭਾਗਾਂ ਵਿਚ ਸਨ।'

ਕੁਰਾਨ ਸ਼ਰੀਫ਼ ਵਿਚ ਅਜੇਹੇ ਕਈ ਰਹੱਸਮਈ ਸੰਕੇਤ ਮਿਲਦੇ ਹਨ। ਸੂਫ਼ੀ ਮਤ ਦੇ ਵਿਕਾਸ ਦੇ ਨਾਲ ਇਸ ਵਿਚ ਰਹੁ-ਰੀਤੀ, ਰਵਾਇਤ ਤੇ ਸ਼ਰੀਅਤ ਦੇ ਆਵਸ਼ੱਕ ਤਤ ਆ ਗਏ। ਵਧੇਰੇ ਅਨੁਭਵੀ ਸੂਫ਼ੀਆਂ ਨੂੰ ਧਰਮ ਦੀ ਬਾਹਰਮੁਖੀ ਕ੍ਰਿਆ ਸੰਤੁਸ਼ਟ ਨਹੀਂ ਕਰਦੀ ਸੀ; ਉਹ ਆਪਣੇ ਪ੍ਰਭੂ-ਪਿਆਰੇ ਨਾਲ ਨੇੜੇ ਦਾ ਤੇ ਨਿਜੀ ਸੰਪਰਕ ਤੇ ਅਭਿਆਸ ਚਾਹੁੰਦੇ ਸਨ। ਇਸ ਕਾਰਜ ਵਿਚ ਵੀ ਉਸ ਸਮੇਂ ਉਹ ਕੁਰਾਨ ਸਰੀਫ਼ ਨੂੰ ਆਪਣਾ ਪਥ-ਪਰਦਰਸ਼ਕ ਬਣਾਉਂਦੇ ਸਨ। ਪਿਛੋਂ ਜਾਕੇ ਭਾਵੇਂ ਉਨ੍ਹਾਂ ਨੇ ਇਸਲਾਮੀ ਧਾਰਮਿਕ ਗ੍ਰੰਥਾਂ ਤੇ ਸਿਧਾਂਤਾਂ ਵਿਚਲੇ ਰਹੱਸਵਾਦ ਵਿਚ ਹੋਰਨਾਂ ਸਿਧਾਂਤਾਂ ਨੂੰ ਵੀ ਸ਼ਾਮਲ ਕਰ ਲਿਆ, ਪਰੰਤੂ ਇਸਲਾਮੀ ਰਹੱਸਵਾਦ ਜਾਂ ਸੂਫ਼ੀਵਾਦ ਮੁਖ ਤੌਰ ਤੇ ਕਦੀ ਵੀ ਕੁਰਾਨ ਤੇ ਸ਼ਰੀਅਤ ਦੀ

ਸਿਖਿਆ ਤੋਂ ਲਾਂਭੇ ਨਹੀਂ ਗਿਆ ।

ਸੂਫ਼ੀਮਤ ਦੇ ਵਿਕਾਸ ਦੇ ਕੁਝ ਇਕ ਸਾਮਾਜਕ ਪਖ ਤੋਂ ਵੀ ਵੱਧ ਕਾਰਨ ਹਨ, ਜੋ ਇਸਨੂੰ ਸਹੀ ਸੇਧ ਦਿੰਦੇ ਹਨ । ਅਠਵੀਂ ਨਾਵੀਂ ਸਦੀ ਵਿਚ ਖਿਲਾਫਤ ਦੀ ਸਥਾਪਨਾ ਨਾਲ, ਜੋ ਇਕ ਪ੍ਰਕਾਰ ਦਾ ਮੁਸਲਮਾਨੀ ਸ਼ਰਈ ਸਾਸ਼ਨ ਸੀ, ਦੁਨਿਆਵੀ ਸ਼ਾਨਸ਼ੌਕਤ ਆ ਗਈ, ਜਿਸਨੇ ਸਚੇ ਸੂਫੀ ਦਰਵੇਸ਼ਾਂ ਨੂੰ ਅੰਤ੍ਰੀਵ ਅਭਿਆਸ ਤੇ ਆਤਮ-ਪ੍ਰਕਾਸ਼ ਵਲ ਪਰੇਰਿਤ ਕੀਤਾ । ਕਿੰਨੇ ਹੀ ਮਹਾਨ ਸੂਫੀ ਉਤੋਂ ਉੜੱਤੀ ਸਮੇਂ ਦੇ ਰੰਗਮੰਚ ਉਪਰ ਵਖਾਈ ਦੇਣ ਲਗੇ, ਜਿਨ੍ਹਾਂ ਵਿਚੋਂ ਜ਼ੁਲਨੂਨ ਮਿਸਰੀ, ਜੁਨੈਦ, ਸ਼ਿਬਲੀ, ਹਸਨ ਬਸਰੀ, ਰਾਬਿਆ ਤੇ ਬਾਯਜ਼ੀਦ ਬਿਸਤਾਸੀ ਦੇ ਨਾਮ ਵਿਸ਼ੇਸ਼ ਕਰਕੇ ਵਰਣਨ ਯੋਗ ਹਨ ।

ਇਸਲਾਮੀ ਸਭਿ ਦੁਨੀਆਂ ਵਿਚ ਮੰਗੋਲਾਂ ਦੇ ਆਕਰਮਣ ਨਾਲ ਸੂਫ਼ੀਮਤ ਵਿਚਕਾਰ ਇਕ ਨਵੀਂ ਲਹਿਰ ਚਲੀ, ਜਿਹੜੀ ਮੁਖ ਰੂਪ ਵਿਚ ਈਰਾਨੀ ਸੀ । ਮੰਗੋਲਾਂ ਦੇ ਜ਼ੁਲਮ ਜਬਰ ਦੀ ਪ੍ਰਿਸ਼ਟਭੂਮੀ ਵਿਚ ਗੈਰ-ਈਰਾਨੀ ਰਾਜ-ਘਰਾਣਿਆਂ ਦੀ ਸਥਾਪਨਾ ਨਾਲ ਈਰਾਨੀ ਸੂਫ਼ੀ ਮਨ ਅੰਤਰੀਵ ਚਕਸੂ ਨਾਲ ਤਕਣ ਲਗਾ ਜਿਸਦੇ ਫਲਸਰੂਪ ਕਈ ਇਕ ਅਧਿਆਤਮਿਕ ਤੇ ਰਹੱਸਮਈ ਵਿਚਾਰ-ਧਾਰਾਵਾਂ ਤੇ ਕਾਵਿ-ਧਾਰਾਵਾਂ ਹੋਂਦ ਵਿਚ ਆਈਆਂ । ਆਉਣ ਵਾਲੀਆਂ ਸਦੀਆਂ ਨੇ ਕਈ ਮਹਾਨ ਸੂਫ਼ੀ ਆਚਾਰੀਆਂ ਨੂੰ ਵਜੂਦ ਵਿਚ ਆਉਂਦਿਆਂ ਵੇਖਿਆ, ਜਿਨ੍ਹਾਂ ਭਾਵੇਂ ਮੁਸਲਮਾਨੀ ਸਿਧਾਂਤ ਤੇ ਸਿਖਿਆ ਨੂੰ ਤਾਂ ਨਾ ਛਡਿਆ, ਪਰ ਸੂਫੀ ਮਤ ਵਿਚ ਭਾਵਕ ਅਭਿਆਸ ਦੀ ਨਵੀਂ ਰੂਹ ਪਾਈ, ਜਿਸ ਦੁਆਰਾ ਸੂਫੀ ਦੀ ਆਤਮਾ ਵਿਚ ਪ੍ਰਭੂ-ਮਿਲਾਪ ਦੀ ਤਾਂਘ ਤੀਬਰ ਹੋਣ ਲਗ ਪਈ । ਯਾਰ੍ਹਵੀਂ ਸਦੀ ਪਿਛੋਂ ਇਸਲਾਮ ਇਕ ਪ੍ਰਕਾਰ ਨਾਲ ਸੂਫ਼ੀ ਰੰਗ ਵਿਚ ਰੰਗਿਆ ਗਿਆ ਤੇ ਇਹ ਅੰਸ਼ ਕਿਸੇ ਨਾ ਕਿਸੇ ਮ੍ਰਾਤਾ ਵਿਚ ਸੂਫੀ ਕਰਮ ਤੇ ਰਹੁ ਰੀਤੀ ਵਿਚ ਮੌਜੂਦ ਰਿਹਾ । ਇਸੇ ਪ੍ਰਿਸ਼ਟ-ਭੂਮੀ ਵਿਚ ਹੀ ਉਸ ਮੱਤ ਵਿਚ ਪਰਿਵਰਤਨ ਹੋਇਆ, ਜਿਸ ਸਿਲਸਿਲੇ ਵਿਚ ਸ਼ੇਖ ਫਰੀਦ ਦਾ ਨਾਮ ਵਿਸ਼ੇਸ਼ ਕਰਕੇ ਵਰਨਣ ਯੋਗ ਹੈ ।

ਸੂਫੀ ਵਿਚਾਰਧਾਰਾ ਦਾ ਇਸਦੇ ਉਦਗਮ ਤੋਂ ਲੈ ਕੇ ਇਸਦੇ ਪੂਰਨ ਵਿਕਾਸ ਤਕ ਦਾ ਸੰਖੇਪ ਹਾਲ ਦੇਣ ਲਗਿਆਂ ਇਸ ਗਲ ਦਾ ਧਿਆਨ ਰਖਣਾ ਜ਼ਰੂਰੀ ਹੈ, ਕਿ ਉਹ ਆਦਿ-ਕਾਲੀ ਦਾਰਸ਼ਨਿਕ ਪ੍ਰਣਾਲੀ ਜਿਸ ਨਾਲ ਨਵ-ਘੋਸ਼ਿਤ

ਇਸਲਾਮੀ ਧਰਮ ਸੰਪਰਕ ਵਿਚ ਆਇਆ, ਯੂਨਾਨੀ ਫਲਸਫ਼ਾ ਸੀ। ਇਸ ਫਲਸਫੇ ਨੇ ਸਾਰੇ ਮੁਸਲਮਾਨ ਚਿੰਤਕਾਂ ਨੂੰ, ਜੋ ਵਿਸ਼ੇਸ਼ ਕਰਕੇ ਅਰਬੀ ਭਾਸ਼ੀ ਗੈਰ-ਅਰਬ ਸਨ, ਆਪਣੇ ਵਿਚਾਰ ਪ੍ਰਗਟਾਉਣ ਲਈ ਸਮੁਚੀ ਇਸਲਾਮੀ ਸਭਿਅਤਾ ਦੀ ਸ਼ਬਦਾਵਲੀ ਪ੍ਰਦਾਨ ਕੀਤੀ। ਬੀਜ਼ਾਂਤੀਨੀ ਸਾਮਰਾਜ ਵਿਚ ਨਵ-ਅਫ਼ਲਾਤੂਨੀ ਫਲਸਫਾ ਅਧਿਕਤਮ ਪ੍ਰਚਲਿਤ ਸੀ। ਇਹ ਸਾਮਰਾਜ ਈਰਾਨ ਦੀ ਸਾਸਾਨੀ ਸਲਤਨਤ ਨਾਲ ਜੰਗ ਜੁਧ ਵੀ ਕਰ ਰਿਹਾ ਸੀ ਤੇ ਸਭਿਆਚਾਰਕ ਸੰਘਰਸ਼ ਵੀ। ਬਗਦਾਦ ਦੀ ਖਿਲਾਫ਼ਤ ਇਥੇ ਸਾਸਨੀ ਸਾਮਰਾਜ ਦੀ ਉਤਰਾ-ਧਿਕਾਰੀ ਸੀ। ਇਸੇ ਜਗਤ ਵਿਚ ਸੂਫ਼ੀਮਤ ਦਾ ਵਿਕਾਸ ਹੋਇਆ, ਜੋ ਸਭਿਅਕ ਤੌਰ ਤੇ ਯੂਨੀਨੀ ਸੀ।

ਜ਼ੁਲਨੂਨ ਮਿਸਰੀ ਤੇ ਬਾਯਜ਼ੀਦ ਬਿਸਤਾਮੀ ਨੇ 'ਇਸ਼ਕ' ਨੂੰ ਤਪਤੇਜ਼ ਦਾ ਸਥਾਨ ਰਹੱਸਮਈ ਸ਼ਕਤੀ ਦੇ ਤੌਰ ਤੇ ਇਸਲਾਮੀ ਰਹੱਸਵਾਦ ਵਿਚ ਸ਼ਾਮਿਲ ਕੀਤਾ। ਇਹ ਦੋਵੇਂ ਮੁੱਢਲੀ ਸੂਫ਼ੀ ਪਰੰਪਰਾ ਦੇ ਪਿਤਾਮਾ ਸਨ। ਅਧਿਆਤਮਿਕ ਭਾਲ ਨੂੰ ਇਕ ਪ੍ਰਕਾਰ ਦੀ ਆਪਣੇ ਪਿਆਰੇ ਨਾਲ ਪੁਨਰ ਮਿਲਣ ਮਿਥਿਆ ਗਿਆ ਜੋ ਸੂਫ਼ੀ ਲਈ ਅਮਰ ਹਕੀਕਤ ਅਰਥਾਤ ਪ੍ਰਭੂ-ਪਿਆਰ ਸੀ। ਇਸ਼ਕ ਦਾ ਭਾਵ ਉਸ ਪਿਆਰੇ ਦੇ ਵਿਛੋੜੇ ਵਿਚ ਸਿਕਣਾ, ਤੇ ਯਾਦ ਵਿਚ ਲੀਨ ਰਹਿਣਾ ਹੈ। ਇਹ ਰੋਮਾਂਟਿਕ ਪਿਆਰ ਦੀ ਤੀਬਰਤਾ ਦਾ ਦੈਵੀ ਰੂਪ ਹੈ। ਇਸ਼ਕ ਜਾਂ ਪ੍ਰੀਤ ਮਨੁਖੀ ਅਭਿਆਸ ਦੀ ਉਚਤਮ ਸਥਿਤੀ ਹੈ ਤੇ ਇਸਨੂੰ ਪੂਜਾ, ਆਰਾਧਨਾ, ਭਗਤੀ ਇਬਾਦਤ ਜਤ ਸਭ ਤੇ ਵਿਸ਼ਵਾਸ ਦੇ ਹੀ ਸਮਾਨ ਸਮਝਿਆ ਜਾਂਦਾ ਹੈ। ਸੰਸਾਰ ਭਰ ਵਿਚ ਮੁਸਲਮਾਨ ਸੂਫ਼ੀ ਦਰਵੇਸ਼ਾਂ ਨੇ (ਸਮੇਤ ਭਾਰਤ ਤੇ ਪਾਕਿਸਤਾਨ ਦੇ) ਸਦੀਆਂ ਬੱਧੀ ਇਸ਼ਕ ਦੇ ਵਿਸ਼ੇ ਪੁਰ ਉਚਤਮ ਕਵਿਤਾ ਦੇ ਭਾਵ ਸੂਫ਼ੀ ਬਿੰਬਾਂ ਤੇ ਪ੍ਰਤੀਕਾਂ ਦੁਆਰਾ ਬੇਸ਼ੁਮਾਰ ਗ੍ਰੰਥਾਂ ਵਿਚ ਅੰਕਿਤ ਕੀਤੇ ਹਨ। ਦੈਵੀ ਪਿਆਰ ਦੀ ਰਹੱਸਮਈ ਕਵਿਤਾ ਕਵੀ ਰੋਮਾਂਟਿਕ-ਕਾਵਿ ਵਾਲੇ ਅਲੰਕਾਰਾਂ, ਤਰਕੀਬਾਂ, ਬੰਦਿਸ਼ਾ ਰੂਪਕਾਂ ਤੇ ਉਪਮਾਵਾਂ ਦਾ ਹੀ ਪ੍ਰਯੋਗ ਕਰਦੇ ਹਨ। ਇਸੇ ਲਈ ਕਈ ਸੂਫ਼ੀ ਕਵਿਤਾ ਵਿਚ ਪ੍ਰਗਟਾਏ ਇਸ਼ਕ ਦੇ ਭਾਵਾਂ ਨੂੰ ਦੁਨਿਆਵੀ ਜਾਂ ਰੋਮਾਂਟਿਕ ਪਿਆਰ ਸਮਝ ਲੈਂਦੇ ਹਨ। ਏਹੀ ਕਾਰਨ ਹੈ ਕਿ ਕਟੜਧਰਮੀ ਲੋਕ ਸੂਫ਼ੀ ਭਾਵਾਂ ਨੂੰ ਇਸ਼ਕ ਦੇ ਮਾਧਿਅਮ ਦੁਆਰਾ ਪ੍ਰਗਟਾਉਣਾ, ਜਾਂ ਰਕਸੋ-ਸੂਰੂਦ ਅਥਵਾ ਨਰਿੱਤ

ਤੇ ਰਾਗ ਰਾਹੀਂ ਪੇਸ਼ ਕਰਨਾ ਚੰਗਾ ਨਹੀਂ ਸਮਝਦੇ । ਉਹ ਇਸਨੂੰ ਇਸਲਾਮੀ ਸ਼ਰੀਅਤ ਦੇ ਵਿਰੁਧ ਮੰਨਦੇ ਹਨ ।

ਸੂਫੀ ਸਾਹਿਤ ਵਿਚੋਂ ਕੁਝ ਕੁ ਟੂਕਾਂ ਇਸ ਸੰਧਰਬ ਵਿਚ ਦਿੱਤੀਆਂ ਜਾਂਦੀਆਂ ਹਨ । 'ਗੁਲਸ਼ਨਿ-ਰਾਜ਼' ਪ੍ਰਸਿੱਧ ਈਰਾਨੀ ਸੂਫੀ ਸ਼ਾਇਰ ਮਹੂਮੂਦ ਸ਼ਬਿਸਤਰੀ ਦਾ ਚੌਧਵੀਂ ਸਦੀ ਵਿਚ ਰਚਿਆ ਸੂਫ਼ੀ ਕਾਵਿ-ਗ੍ਰੰਥ ਹੈ । ਜਿਸ ਵਿਚ ਕਵੀ ਨੇ ਸਾਰੇ ਸੂਫ਼ੀ ਸਿਧਾਂਤ ਨੂੰ ਸੂਫੀ ਸ਼ਬਦਾਵਲੀ ਤੇ ਬਿੰਬਾਵਲੀ ਦੁਆਰਾ ਵਿਦਮਾਨ ਕੀਤਾ ਹੈ । ਉਸਨੇ ਮਹਿਬੂਬ ਦੇ ਬਾਹਰ ਮੁਖੀ ਚਿੰਨ੍ਹਾਂ ਜਿਵੇਂ ਜ਼ੁਲਫ਼ਾਂ ਲਬਾਂ, ਅੱਖਾਂ, ਪਲਕਾਂ, ਗਲ੍ਹਾਂ, ਦੂਜੀਆਂ ਚਾਹੁਣਾ-ਵਸਤਾਂ, ਆਦਿ ਦਾ ਪ੍ਰਯੋਗ ਕੀਤਾ ਹੈ, ਪਰੰਤੂ ਇਨ੍ਹਾਂ ਦੀ ਵਿਆਖਿਆ ਅਧਿਆਤਮਕ ਰੰਗ ਵਿਚ ਕੀਤੀ ਗਈ ਹੈ । ਇਹ ਵਿੱਧੀ ਮੁਸਲਮਾਨੀ ਕਾਵਿ-ਪਰੰਪਰਾ ਵਿਚ ਪ੍ਰਮਾਣਿਕ ਤੇ ਪੱਕੇ ਤੌਰ ਤੇ ਘਰ ਕਰ ਚੁਕੀ ਸੀ ਅਤੇ ਇਕ ਹਜ਼ਾਰ ਸਾਲ ਤੋਂ ਉਚੱਤਮ ਕਾਵਿ ਭਾਵਾਂ ਨੂੰ ਵਿਦਮਾਨ ਕਰਨ ਦਾ ਸੋਮਾ ਤੇ ਸ੍ਰੋਤ ਸਮਝੀ ਜਾਂਦੀ ਰਹੀ ਹੈ ।

ਮੌਲਾਨਾ ਜਲਾਲੁੱਦੀਨ ਰੂਮੀ ਦੀ 'ਮਸਨਵੀ-ਏ-ਮਾਅਨਵੀ' ਨੂੰ ਪਹਿਲਵੀ ਅਰਥਾਤ ਫ਼ਾਰਸੀ ਦਾ ਕੁਰਾਨ ਮੰਨਿਆ ਜਾਂਦਾ ਹੈ । ਇਹ ਸੂਫੀ ਸਿਧਾਂਤ ਦਾ ਪ੍ਰਮਾਣਿਕ ਗ੍ਰੰਥ ਹੈ । ਇਸ ਮਸਨਵੀ ਦੇ ਆਰੰਭਕ ਸ਼ਿਅਰ ਨਵ-ਅਫਲਾਤੂਨੀ ਦਾਰਸ਼ਨਿਕ ਪ੍ਰੀਤ ਨੂੰ ਸ਼ਕਤੀਸ਼ਾਲੀ ਸ਼ੈਲੀ ਦੁਆਰਾ ਪੇਸ਼ ਕਰਦੇ ਹਨ । ਇਹ ਸੁਤੰਤਰ ਅਧਿਆਤਮਿਕ ਵਿਧੀ ਹੈ, ਜਿਸ ਵਿਚ ਆਤਮਾ ਦੀ ਪਰਮ-ਆਤਮਾ ਤੋਂ ਵਿਛੜਨ ਕਰਕੇ ਤਆਂਦੀ ਹੂਕ ਪ੍ਰਤੱਖ ਸੁਣੀਂਦੀ ਹੈ । ਸੂਫ਼ੀ ਆਤਮਾ ਆਪਣੇ ਪ੍ਰਭੂ-ਮਹਿਬੂਬ ਦੇ ਬ੍ਰਿਹਾ ਵਿਚ ਸਦਾ ਲਈ ਤੜਫਾਈ ਹੈ ਜਿਸ ਦਾ ਚਿਤਰਨ ਬੰਸਰੀ ਦੇ ਪ੍ਰਤੀਕ ਦੁਆਰਾ ਕੀਤਾ ਹੈ :

'ਤੂੰ ਸੁਣ ਬੰਸਰੀ ਕੋਲੋਂ, ਉਹ ਕੀ ਕਹਿੰਦੀ ਹੈ
ਉਹ ਬਿਰਹਾ ਦੇ ਵੇਗ ਵਿਚ ਰੋਂਦੀ ਹੈ
ਸੁਣ, ਉਹ ਕਹਿੰਦੀ ਹੈ 'ਜਦ ਤੋਂ ਮੈਂ ਆਪਣੀ ਜਨਮ-ਭੂਮੀ ਤੋਂ ਵਿਛੜੀ ਹਾਂ'
ਲੋਕ ਮੇਰੀ ਹੂਕ ਸੁਣ ਸੁਣ ਰੋਂਦੇ ਹਨ;
ਵਿਛੋੜੇ ਵਿਚ ਮੈਂ ਆਪਣੇ ਦਿਲ ਦੇ ਟੋਟੇ ਕਰ ਬੈਠੀ ਹਾਂ
ਤਾਂ ਜੋ ਮੈਂ ਆਪਣੇ ਪਿਆਰ ਦੀ ਪੀੜਾ ਨੂੰ ਪ੍ਰਗਟਾਉਣ ਦੇ
ਸਮੱਰਥ ਹੋ ਸਕਾਂ;

ਜਿਸ ਕਿਸੇ ਦੇ ਵੀ ਪਿਆਰ ਵਿਚ ਕਪੜੇ ਲੀਰ ਲੀਰ ਹੋਏ ਹਨ,
ਉਹ ਕਾਮਨਾ ਤੇ ਵਾਸ਼ਨਾ ਤੋਂ ਮੁਕਤ ਹੋ ਗਿਆ;
ਐ ਇਸ਼ਕ ! ਤੂੰ ਨਿਆਮਤ ਹੈ;
ਤੂੰ ਸਾਡੀ ਮਸਤੀ ਤੇ ਪ੍ਰੀਤ ਦਾ ਸੋਮਾ ਹੈ;
ਤੂੰ ਸਾਡੀ ਖੁਦੀ ਤਕੱਬਰ ਤੇ ਝੂਠੀ ਸ਼ਰਮ ਦੀ ਨਵਿਰਤੀ ਕਰਦਾ ਹੈਂ;
ਤੂੰ ਸਾਡੇ ਲਈ ਅਫਲਾਤੂਨ ਵੀ ਹੈਂ, ਤੇ ਜਾਲੀਨੂਸ ਵੀ;
ਜਿਹੜਾ ਵੀ ਆਪਣੀ ਆਤਮਾ ਤੋਂ ਵਿਛੜ ਗਿਆ,
ਉਹ ਆਤੁਰ ਹੋ ਗਿਆ, ਚਾਹੇ ਉਸ ਪਾਸ
ਦੁਨੀਆਂ ਦਾ ਕਿੰਨਾ ਹੀ ਧਨ ਪਦਾਰਥ ਸੀ
ਸਾਡੇ ਖੰਭ ਤੇ ਪਰ ਪਿਆਰ ਦੀ ਕਮੰਦ ਹਨ,
ਜੋ ਸਾਨੂੰ ਮਥੇ ਦੀ ਲਿਟ ਤੋਂ ਫੜਕੇ
ਮਹਬੂਬ ਦੇ ਦੁਆਰੇ ਤੇ ਧੂਹ ਕੇ, ਲੈ ਜਾਂਦੇ ਹਨ ।

ਸੂਫ਼ੀ ਸਿਧਾਂਤ ਤੇ ਦ੍ਰਿਸ਼ਟੀਕੋਣ ਦੀ ਵਿਆਖਿਆ ਲਈ **ਇਸ਼ਕ** ਇਕ ਆਵੱਸ਼ਕ ਅਸੂਲ ਰਿਹਾ ਹੈ, ਇਸ ਦਾ ਅਧਿਆਤਮਿਕ ਭਾਵ ਅੰਨ ਹਕੀਕਤ ਲਈ ਆਤਮਾ ਦੀ ਸਿਕ ਹੈ ਤੇ ਇਹ ਪਰਾ-ਬੌਧਕ ਸ਼ਕਤੀ ਹੈ ਜੋ ਸੱਤ ਦੀ ਭਾਲ ਕਰਦੀ ਹੈ । ਸੂਫ਼ੀ ਭਾਵਾਂ ਨੂੰ ਪ੍ਰਗਟਾਉਣ ਲਈ ਅਰਬੀ ਟੂਕ ਆਮ ਤੌਰ ਤੇ ਦਿਤੀ ਜਾਂਦੀ ਹੈ । 'ਅਲ-ਇਸ਼ਕ ਅਲ-ਨਾਰ-ਯਹਰੱਕੁ ਮਾਸਿਵਾ ਅਲ੍ਹਾ', ਭਾਵ ਇਸ਼ਕ ਇਕ ਅਜੇਹੀ ਅੱਗ ਹੈ ਜਿਹੜੀ ਅਲ੍ਹਾ ਤੋਂ ਬਿਨਾ ਹੋਰ ਵਸਤੂ ਨੂੰ ਸੁਵਾਹ ਕਰ ਦਿੰਦੀ ਹੈ । ਸੂਫ਼ੀ ਕਵਿਤਾ ਤੇ ਨਾਅਤਾ ਵਿਚ ਅੱਲ੍ਹਾ ਤੇ ਉਸ ਦੇ ਰਸੂਲ ਦੀ ਪ੍ਰੀਤ ਨੂੰ ਕਿਸੇ ਨਾ ਕਿਸੇ ਰੂਪ ਵਿਚ ਅਵੱਸ਼ ਪ੍ਰਗਟਾਇਆ ਜਾਂਦਾ ਹੈ । ਇਹ ਅਸਲ ਅਧਿਆਤਮਿਕ ਪਿਆਰ ਦੀ ਤੀਬਰਤਾ ਸਦਕਾ ਸੰਭਵ ਹੁੰਦਾ ਹੈ । ਪਿਆਰ ਤੇ ਉਸ ਦੀ ਮਸਤੀ ਦੀ ਦੈਵੀ ਉੱਚ ਕੀਮਤ ਹੈ । ਇਕ 'ਨਾਅਤ' ਦੀਆਂ ਅਰੰਭਕ ਤੁਕਾਂ ਦਾ ਭਾਵ ਇਸ ਪ੍ਰਕਾਰ ਹੈ :

(ਸਰ ਸਿਲਸਿਲਾ-ਏ-ਅਹਲਿ-ਜਨੂੰ ਮੂਏ-ਮੁਹੱਮਦ ।
ਮਹਿਰਾਬੇ ਇਬਾਦਤ ਖ਼ੇਮੇ-ਅਬਰੂਏ ਮੁਹੱਮਦ ।

ਮਸਤ ਪ੍ਰੇਮੀਆਂ ਦਾ ਪ੍ਰੇਮ-ਅਭਿਆਸ ਹਜ਼ਰਤ ਮੁਹੰਮਦ ਸਾਹਿਬ ਦੀਆਂ

ਜ਼ੁਲਫ਼ਾਂ ਨਾਲ ਆਰੰਭ ਹੁੰਦਾ ਹੈ। ਉਨ੍ਹਾਂ ਦੇ ਭਰਵੱਟੇ ਇਬਾਦਤ ਕਰਨ ਲਈ ਮਹਿਰਾਬ ਹਨ। ਕੁਝ ਕਵੀ ਜਿਨ੍ਹਾਂ ਨੂੰ ਸੂਫ਼ੀਵਾਦ ਦਾ ਤਾਂ ਅਲਪ ਗਿਆਨ ਹੀ ਸੀ ਪਰ ਜੋ ਸ਼ਰੀਅਤ ਦਿਆਂ ਬੰਧਨਾਂ ਦਾ ਵਿਰੋਧ ਕਰਨਾ ਲੋੜਦੇ ਸਨ, ਉਹਨਾਂ ਨੇ ਰਿੰਦੀ ਅਰਥਾਤ ਔਬਾਸ਼ੀ ਨੂੰ ਆਪਣੇ ਸੂਫ਼ੀ ਭਾਵਾਂ ਦੇ ਪ੍ਰਗਟਾਓ ਦਾ ਮਾਧਿਅਮ ਥਾਪਿਆ। ਰਿੰਦੀ ਨੂੰ ਆਵੱਸ਼ਕ ਢੰਗ ਨਾਲ ਸ਼ਰੀਅਤ ਪਰਸਤਾਂ ਨੇ ਅਪਰਵਾਨ ਕਰਨਾ ਹੀ ਸੀ। ਅਜਿਹੇ ਲੋਕ ਆਪਣੀ ਵਿਚਾਰਧਾਰਾ ਨੂੰ ਕੁਫਰੇ ਹਕੀਕੀ ਆਖਣ ਲਗੇ ਜਿਸ ਵਿਚ ਭਾਵੇਂ ਪਰਸਪਰ ਵਿਰੋਧੀ ਸਿਧਾਂਤ ਸੀ, ਤਾਂ ਵੀ ਉਹਨਾਂ ਦੇ ਨਜ਼ਰੀਏ ਨੂੰ ਪ੍ਰਗਟਾਉਂਦਾ ਸੀ। ਰਿੰਦ ਵੀ ਸ਼ਰੀਅਤ ਤੋਂ ਬਹੁਤ ਲਾਂਭੇ ਜਾਣ ਦਾ ਹੀਆ ਨਹੀਂ ਸਨ ਕਰਦੇ। ਸੋ ਸੂਫ਼ੀਵਾਦ ਸ਼ਰੀਅਤ ਪਰਸਤੀ ਤੋਂ ਰਿੰਦੀ ਤਕ ਕਈ ਦਰਜਿਆਂ ਉੱਪਰ ਨਿਰਭਰ ਰਖਦਾ ਸੀ, ਪਰ ਹਰ ਇਕ ਸਥਿਤੀ ਵਿਚ ਇਸਲਾਮ ਦੇ ਘੇਰੇ ਦੇ ਅੰਦਰ ਹੀ ਰਿਹਾ।

# ਪੰਜਾਬ ਵਿਚ ਪਰਸਾਹਿਤ ਸੂਫ਼ੀ ਮਤ ਦੇ ਲੱਛਣ

ਭਾਰਤ ਦੇ ਸਾਰੇ ਪ੍ਰਾਂਤਾ ਵਿਚ ਪੰਜਾਬ ਸਭ ਤੋਂ ਪਹਿਲਾ ਸੀ ਜਿਸ ਨੇ ਸੂਫ਼ੀ ਪ੍ਰਭਾਵ ਗ੍ਰਹਿਣ ਕੀਤਾ ਅਤੇ ਜਿਸ ਨੇ ਮਹਾਨ ਸੂਫ਼ੀ ਆਚਾਰੀਆਂ ਨੂੰ 'ਜੀ ਆਇਆਂ' ਆਖਿਆ। ਜਿਵੇਂ ਪਹਿਲਾਂ ਦਸਿਆ ਜਾ ਚੁਕਾ ਹੈ, ਇਰਾਕ ਈਰਾਨ ਵਿਚ ਸੂਫ਼ੀ ਸਿਖਿਆ ਪ੍ਰਾਪਤ ਕਰਨ ਪਿਛੋਂ ਪ੍ਰਸਿੱਧ ਸੂਫ਼ੀ ਦਰਵੇਸ਼ ਅਲੀ ਬਿਲ-ਉਸਮਾਨ ਹੁਜਵੀਰੀ (ਦਾਤਾ ਗੰਜ ਬਖ਼ਸ਼) 11ਵੀਂ ਸਦੀ ਵਿਚ ਲਾਹੌਰ ਆ ਕੇ ਵਸੇ। ਆਪਣੇ ਈਰਾਨ ਇਰਾਕ ਦੇ ਜੀਵਨ ਬਾਰੇ ਉਹ 'ਕਸ਼ਫੁਲਮਹਜੂਬ' ਵਿਚ ਕਈ ਥਾਂ ਸੰਕੇਤ ਕਰਦੇ ਹਨ। ਇਹ ਪੁਸਤਕ ਉਹਨਾਂ 'ਲਾਹੌਰ' ਵਿਖੇ ਹੀ 431 ਹਿ. (1045 ਈ.) ਵਿਚ ਲਿਖੀ ਸੀ। ਲਾਹੌਰ ਵਿਚ ਹੀ ਉਹ 465 ਹਿ. (1077 ਈ.) ਵਿਚ ਕਾਲ ਵਸ ਹੋ ਗਏ। ਉਹਨਾਂ ਤੋਂ ਪਹਿਲਾਂ ਖਵਾਜਾ ਸ਼ਾਹ ਹੁਸੈਨ ਵੀ ਲਾਹੌਰ ਵਿਖੇ ਹੀ ਵਸ ਗਏ ਸਨ। ਸ਼ੇਖ਼ ਫ਼ਰੀਦ, ਸ਼ੇਖ਼ ਅਲੀ ਬਿਲ ਉਸਮਾਨ ਹੁਜਵੀਰੀ ਦੇ ਮਜ਼ਾਰ ਉਪਰ 600 ਹਿ. (1204-05 ਈ.) ਵਿਚ ਸ਼ਰਧਾ ਦੇ ਫੁਲ ਚੜ੍ਹਾਉਣ ਆਏ ਸਨ। ਇਸ ਤੋਂ ਪਹਿਲਾਂ 580 ਹਿ. (1185 ਈ.) ਵਿਚ ਖਵਾਜਾ ਮੁਈਨੁੱਦੀਨ ਚਿਸ਼ਤੀ ਵੀ ਸ਼ੇਖ਼ ਅਲੀ ਹੁਜਵੀਰੀ ਦੇ ਮਜ਼ਾਰ ਉਪਰ ਦੁਆ ਕਰਨ ਆਏ ਸਨ।

ਬਾਰ੍ਹਵੀਂ ਸਦੀ ਵਿਚ ਮੁਲਤਾਨ ਵਿਖੇ ਇਕ ਪ੍ਰਸਿੱਧ ਸੂਫ਼ੀ ਕੇਂਦਰ ਸਥਾਪਿਤ ਹੋ ਚੁਕਾ ਸੀ, ਜਿਹੜਾ ਵਿਦਿਆ ਤੇ ਭਜਨ-ਬੰਦਗੀ ਲਈ ਬਹੁਤ ਮਸ਼ਹੂਰ ਹੋਇਆ।

ਦਿੱਲੀ ਤਕ, ਸਤਲੁਜ ਤੇ ਜਮਨਾ ਵਿਚਕਾਰ ਬਹੁਤ ਸਾਰੇ ਸੂਫ਼ੀ ਕੇਂਦਰ ਸਥਾਪਿਤ ਹੋ ਚੁਕੇ ਸਨ। ਸ਼ੇਖ਼ ਫ਼ਰੀਦ ਨੇ ਅਜੋਧਨ (ਪਾਕਪਟਣ) ਵਿਖੇ ਤੇਰ੍ਹਵੀਂ ਸਦੀ ਤੇ ਆਰੰਭਕ ਸਾਲਾਂ ਵਿਚ ਆਪਣਾ ਸੂਫ਼ੀ ਕੇਂਦਰ ਸਥਾਪਿਤ ਕੀਤਾ, ਜਿਥੋਂ ਸਾਰੇ ਪੰਜਾਬ ਵਿਚ ਸੂਫ਼ੀ ਮਤ ਫੈਲਿਆ। ਇਸ ਤਰ੍ਹਾਂ ਪੰਜਾਬ ਵਾਸੀ ਲੋਕ ਸੂਫ਼ੀ ਸਿਧਾਂਤਾਂ ਤੇ ਪੱਖਾਂ ਤੋਂ ਸਦੀਆਂ ਤੋਂ ਭਲੀ ਪ੍ਰਕਾਰ ਵਾਕਫ਼ ਹੋ ਚੁਕੇ ਸਨ। ਸੂਫ਼ੀਆਂ ਦੇ ਮਾਨਵ-ਕਲਿਆਨੀ ਦ੍ਰਿਸ਼ਟੀਕੋਣ, ਉਨ੍ਹਾਂ ਦੀ ਜਨ ਸੇਵਾ ਭਗਤੀ ਰਸ ਨਾਲ ਭਰੇ ਗੀਤਾਂ ਦਾ ਗਾਇਣ ਅਤੇ ਕਾਫ਼ੀਆਂ ਦੀ ਪ੍ਰਿਸ਼ਟ ਭੂਮੀ ਵਿਚ ਉਨ੍ਹਾਂ ਦੇ ਦਰਵੇਸ਼ੀ ਸਮੇਂ ਤੋਂ ਗ੍ਰਾਮੀਨ ਤੇ ਸ਼ਹਿਰੀ ਲੋਕ ਸਾਰੇ ਹੀ ਆਤਮਿਕ ਰਸ ਪ੍ਰਾਪਤ ਕਰਦੇ ਰਹੇ ਹਨ। ਸੂਫ਼ੀਆਂ ਦੇ ਵਖ-ਵਖ ਸਿਲਸਿਲਿਆਂ ਨੇ ਹਿੰਦੂ ਮੁਸਲਮਾਨਾਂ ਨੂੰ ਆਪਣੇ ਮਤ ਵਲ ਆਕਰਖਿਤ ਕੀਤਾ। ਲੋਕ ਆਪਣੀਆਂ ਇਛਾ ਮਨੋਕਾਮਨਾਵਾਂ ਦੀ ਪੂਰਤੀ ਲਈ ਅਤੇ ਦੁਖਾਂ ਕਲੇਸ਼ਾਂ ਦੇ ਨਵਿਰਤ ਕਰਾਉਣ ਹਿਤ ਸੂਫ਼ੀ ਦਰਵੇਸ਼ਾਂ ਦੇ ਦਰ ਤੇ ਜਾਂਦੇ। ਕਈ ਇਕ ਸੂਫ਼ੀ ਉਚ-ਕੋਟੀ ਦੇ ਮੁਰਸ਼ਿਦ ਤੇ ਆਚਾਰੀਆ ਦੇ ਰੂਪ ਵਿਚ ਮੰਨੇ-ਪ੍ਰਮੰਨੇ ਜਾਂਦੇ ਰਹੇ ਹਨ। ਇਸੇ ਤਰ੍ਹਾਂ ਕਈ ਇਕ ਕਵੀਆਂ ਨੇ ਸੂਫ਼ੀ ਭਾਵਾਂ ਨੂੰ ਆਪਣੇ ਰੋਮਾਂਟਿਕ ਗੀਤਾਂ, ਪਦਾਂ, ਬੈਤਾਂ ਆਦਿ ਵਿਚ ਗਾਵਿਆਂ ਹੈ, ਜਿਨ੍ਹਾਂ ਨੂੰ ਸੁਣ-ਸੁਣ ਲੋਕ ਮੋਹਿਤ ਹੋ ਜਾਂਦੇ। ਪੰਜਾਬ ਵਿਚ ਅਜੇਹੇ ਸੂਫ਼ੀ ਕਵੀਆਂ ਨੇ ਆਪਣੀ ਛਾਪ ਅਵੱਸ਼ ਕਾਇਮ ਕੀਤੀ ਹੈ। ਭਾਈ ਨੰਦ ਲਾਲ 'ਗੋਯਾ' ਦੀਆਂ ਗ਼ਜ਼ਲਾਂ ਸੂਫ਼ੀ ਭਾਵਾਂ ਨੂੰ ਬੜੀ ਅਲੰਕ੍ਰਿਤ-ਬੋਲੀ ਤੇ ਸ਼ੈਲੀ ਵਿਚ ਪ੍ਰਗਟਾਉਂਦੀਆਂ ਹਨ। ਪੰਜਾਬੀ ਸੂਫ਼ੀ ਕਵਿਤਾ ਵੀ ਅਜੇਹੇ ਭਾਵਾਂ ਨਾਲ ਭਰੀ ਹੋਈ ਹੈ। ਇਹ ਲੋਕ-ਵਿਸਵਾਸ ਤੋਂ ਅਧਿਆਤਮਿਕ ਅਨੁਭਵ ਦਾ ਪ੍ਰਭਾਵਸ਼ਾਲੀ ਵਾਹੁਣ ਹੈ। ਲੋਕ-ਪ੍ਰੀਯ ਸੂਫ਼ੀ ਮਤ ਪੰਜਾਬ ਤੋਂ ਇਸ ਦੇ ਗੁਆਂਢੀ ਖੇਤਰ ਦੀ ਧਰਤੀ ਦੇ ਰੰਗ ਵਿਚ ਹੀ ਰੰਗਿਆ ਗਿਆ। ਮੂਲ ਸੂਫ਼ੀ ਸਾਹਿਤ ਭਾਵੇਂ ਆਪਣੀ ਪਰੰਪਰਾ ਤੇ ਪ੍ਰਥਾ, ਬਿੰਬਾਵਲੀ ਤੇ ਚਿੰਨ੍ਹਾਵਲੀ ਇਰਾਕ ਈਰਾਨ ਤੋਂ ਪ੍ਰਾਪਤ ਕਰਦਾ

ਰਿਹਾ, ਪਰੰਤੂ ਪੰਜਾਬ ਵਿਚ ਸੂਫ਼ੀ ਵਿਚਾਰਧਾਰਾ ਨੇ ਅਮੁਕ ਸਚਾਈ ਤੇ ਅਬਦੀ ਹਕੀਕਤ ਨੂੰ ਜਨਤਾ ਤਕ ਜਨਸਾਧਾਰਨ ਦੀ ਭਾਸ਼ਾ ਤੋਂ ਸ਼ਬਦਾਵਲੀ ਰਾਹੀਂ ਹੀ ਪਹੁੰਚਾਇਆ, ਤੇ ਪੰਜਾਬੀ ਮੁਹਾਵਰੇ ਤੇ ਰੂਪਕਾਂ, ਅਲੰਕਾਰਾਂ ਦਾ ਹੀ ਪ੍ਰਯੋਗ ਕੀਤਾ। ਕਿੰਨੇ ਹੀ ਸੂਫ਼ੀਆਂ ਤੇ ਕਵੀਆਂ ਨੇ ਪੰਜਾਬੀ ਸ਼ੈਲੀ ਨੂੰ ਸੂਫ਼ੀਵਾਦੀ ਭਾਵਨਾਵਾਂ ਤੇ ਵਿਚਾਰਾਂ ਦਾ ਮਾਧਿਅਮ ਬਣਾਇਆ। ਅਜਿਹੀ ਕਾਵਿ ਰਚਨਾ ਪੰਜਾਬੀ ਦਾ ਮਾਨਯੋਗ ਵਿਰਸਾ ਹੈ। ਇਸ ਦੁਆਰਾ ਸ਼ਰਧਾ, ਅਧਿਆਤਮਿਕ ਭਾਵਨਾਵਾਂ ਅਤੇ ਅਦਰਸ਼ਾਂ ਨੂੰ ਸੂਫ਼ੀਆਂ ਨੇ ਪ੍ਰਗਟਾਇਆ ਅਤੇ ਇਸ ਬੋਲੀ ਨੂੰ ਸਮ੍ਰਿਧ ਕੀਤਾ, ਭਾਵੇਂ ਉਪਰਲੇ ਵਰਗ ਅਤੇ ਸ਼ਾਸਤ੍ਰੀ ਵਿਦਵਾਨਾਂ ਵਿਚਕਾਰ ਪੰਜਾਬੀ ਨੂੰ ਗ੍ਰਾਮੀਨ ਉਪਭਾਖਾ ਵਜੋਂ ਹੀ ਛੁਟਿਆਇਆ ਜਾਂਦਾ ਰਿਹਾ।

ਲੋਕਾਂ ਨੇ ਭਾਰਤ ਵਿਚਲੇ ਭਗਤਾਂ, ਜੋਗੀਆਂ, ਸਾਧੂਆਂ, ਸੰਨਿਆਸੀਆਂ ਵਾਂਗ ਹੀ ਇਸਲਾਮ ਤੇ ਸੂਫ਼ੀ ਮਤ ਦੇ ਪ੍ਰਸਿੱਧ ਦਰਵੇਸ਼ਾਂ ਦਾ ਸਤਿਕਾਰ ਕੀਤਾ। ਇਸ ਵਿਵਹਾਰ ਦੇ ਫਲ ਸਰੂਪ ਅਧਿਆਤਮਿਕ ਭਾਵਾਂ ਦੇ ਪ੍ਰਗਟਾਉਣ ਲਈ ਅਜੇਹੀ ਸ਼ਬਦਾਵਲੀ ਦਾ ਵਿਕਾਸ ਹੋਇਆ, ਜਿਸ ਦੇ ਸੋਮੇਂ ਭਾਰਤੀ ਵੀ ਸਨ ਤੇ ਈਰਾਨੀ ਅਰਬੀ ਵੀ। ਇਨ੍ਹਾਂ ਭਾਸ਼ਾਵਾਂ ਦੇ ਸ਼ਬਦ ਤੇ ਮੁਹਾਵਰੇ ਪੰਜਾਬੀ ਸੂਫੀ ਕਵਿਤਾ ਵਿਚ ਇਕ ਸਮਾਨ ਪ੍ਰਵੇਸ਼ ਕਰ ਗਏ। ਜਨ ਸਾਧਾਰਨ ਲਈ 'ਸਾਧੂਆਂ ਸੰਤਾਂ' ਅਤੇ 'ਪੀਰਾਂ ਫ਼ਕੀਰਾਂ' ਵਿਚ ਬਹੁਤਾ ਅੰਤਰ ਨਹੀਂ ਸੀ ਹੁੰਦਾ। ਲੋਕਾਂ ਦੋਹਾਂ ਦੀ ਅਧਿਆਤਮਿਕ ਸ਼ਕਤੀ ਤੋਂ ਪ੍ਰਭਾਵਿਤ ਹੁੰਦੇ ਰਹਿੰਦੇ ਸਨ ਭਾਵੇਂ ਇਸਲਾਮ ਦੇ ਸਿਧਾਂਤ ਤੇ ਵਿਸ਼ਵਾਸ ਬੜੇ ਸਖਤ ਸਨ, ਉਥੇ ਸੂਫ਼ੀਆਂ ਨੇ ਇਨ੍ਹਾਂ ਦੇ ਹਿਰਦੇ ਨੂੰ ਨਰਮ ਕਰਨ ਦੇ ਢੰਗ ਨਾਲ ਦਰਸਾਇਆ। ਉਹਨਾਂ ਦੇ ਦ੍ਰਿਸ਼ਟੀਕੋਣ ਵਿਚ ਨਰਮੀ ਤੇ ਲੋਕ ਪ੍ਰੀਯਤਾ ਸੀ। ਅਧਿਆਤਮਿਕ ਸਚਾਈਆਂ ਨੂੰ ਮਾਨਵ-ਕਲਿਆਣਕਾਰੀ ਆਧਾਰ ਤੇ ਹਿੰਦੂਆਂ ਮੁਸਲਮਾਨਾਂ ਸਾਹਮਣੇ ਸੂਫ਼ੀ ਲੋਕ ਇਕ ਸਮਾਨ ਦਰਸਾਉਂਦੇ ਰਹੇ।

ਆਪਣੇ ਨਿਤਾਪ੍ਰਤੀ ਕਰਮ ਤੇ ਅਭਿਆਸ ਵਿਚ ਜੋਗੀਆਂ ਜਾਂ ਭਗਤਾਂ ਅਤੇ ਸੂਫ਼ੀਆਂ ਦੇ ਕੁਝ ਅਨੁਭਵ ਤੇ ਵਿਚਾਰ ਸਾਂਝੇ ਸਨ। ਜੋਗੀਆਂ ਦਾ 'ਪ੍ਰਾਣਾਯਾਮ' ਸੂਫ਼ੀਆਂ ਦਾ 'ਪਾਸੇ-ਅਨਫ਼ਾਸ' ਹੀ ਸੀ। 'ਮਾਯਾ' ਜੋਗ ਦਾ ਪਰਿਭਾਸ਼ਕ ਸ਼ਬਦ ਹੈ ਜੋ ਅਧਿਆਤਮਿਕ ਦੀਦ ਤੋਂ 'ਸਤ' ਨੂੰ ਛੁਪਾ ਰਖਦੀ ਹੈ। ਸੂਫੀਆਂ

ਲਈ ਏਹੀ 'ਹਿਜਾਬ' ਜਾਂ 'ਪਰਦਾ' ਹੈ ਜਿਹੜਾ ਦੈਵੀ ਮਹਿਬੂਬ ਨੂੰ ਆਸ਼ਿਕ ਤੋਂ ਛੁਪਾਈ ਰਖਦਾ ਹੈ। ਕ੍ਰਿਸ਼ਨ ਭਗਤੀ ਦੀ ਸਾਰੀ ਪਰਿਭਾਸ਼ਤਕ ਸ਼ਬਦਾਵਲੀ ਸੂਫੀਆਂ ਵਿਚ ਕਿਸੇ ਨਾ ਕਿਸੇ ਰੂਪ ਵਿਪ ਪ੍ਰਚੱਲਿਤ ਹੋ ਗਈ। ਈਰਾਨੀ ਸ਼ਾਇਰੀ ਵਿਚ ਸੂਫ਼ੀ ਭਾਵੁਕਤਾ ਦੇ ਵਿਕਾਸ ਹਿਤ ਪ੍ਰਗਟਾਉ ਵਿਧੀਆਂ ਪਹਿਲਾਂ ਹੀ ਮੌਜੂਦ ਸਨ : ਭਾਰਤ ਵਿਚ ਸੂਫ਼ੀਵਾਦ ਦੇ ਪ੍ਰਸਾਰ ਨਾਲ ਅਜੇਹੇ ਭਾਵ ਹੋਰ ਤੀਬਰਤਾ ਸਹਿਤ ਪ੍ਰਵੇਸ਼ ਕਰਨ ਲਗੇ, ਜੋ ਭਗਤੀ ਭਾਵਨਾ ਦੇ ਪ੍ਰਗਟਾਉ ਲਈ ਪਹਿਲਾਂ ਹੀ ਮੌਜੂਦ ਸਨ।

ਸੂਫ਼ੀ ਮਤ ਤੇ ਭਗਤੀ ਲਹਿਰ ਨੇ ਪਰਸਪਰ ਪ੍ਰਭਾਵ ਗ੍ਰਹਿਣ ਕੀਤੇ। ਇਹ ਵਖ-ਵਖ ਕਿਸਮ ਦੇ ਭਾਗ-ਪ੍ਰਗਟਾਉਣ ਤੇ ਅਭਿਆਸ ਵਿਚ ਇਕ ਦੂਜੇ ਦੀ ਭਾਸ਼ਾ ਤੇ ਸ਼ੈਲੀ ਸਦਕਾ ਹੋਰ ਵੀ ਡੂੰਘੇਰੇ ਹੋ ਗਏ। ਭਾਰਤ ਤੇ ਪੰਜਾਬ ਦੇ ਸੂਫ਼ੀਆਂ ਨੇ ਆਪਣੇ ਅਨੁਭਵਾਂ ਤੇ ਵਿਸ਼ਵਾਸ਼ ਦੇ ਤਥਾਂ ਨੂੰ ਵਿਦਮਾਨ ਕਰਨ ਲਈ ਦੇਸੀ ਪਰਿਭਾਸ਼ਿਕ ਸ਼ਬਦਾਵਲੀ ਦਾ ਪ੍ਰਯੋਗ ਕੀਤਾ, ਉਦਾਹਰਣ ਵਜੋਂ ਰੱਬੀ ਮਹਿਬੂਬ ਲਈ ਦੇਸੀ ਸ਼ਬਦ ਵਰਤੇ ਜਾਣ ਲਗੇ, ਜਿਵੇਂ 'ਸਜਣ', 'ਸਾਜਣ', 'ਪੀਆ', 'ਪ੍ਰੀਤਮ' ਆਦਿ। ਇਸੇ ਤਰ੍ਹਾਂ 'ਹਿਜਰ' ਦੀ ਥਾਂ ਬਿਰਹਾ' ਨੇ ਲੈ ਲਈ। ਹੇਠਲੇ ਤਬਕੇ ਦੇ ਸੂਫ਼ੀਆਂ ਲਈ 'ਸਾਈਂ' (ਸੁਆਮੀ) ਸ਼ਬਦ ਦਾ ਪ੍ਰਯੋਗ ਹੋਣ ਲਗਾ। ਸੂਫ਼ੀਆਂ ਕੋਲੋਂ ਭਾਰਤ ਦੇ ਭਗਤਾਂ ਨੇ ਵੀ ਕਈ ਪਰਿਭਾਸ਼ਿਕ ਸ਼ਬਦ ਗ੍ਰਹਿਣ ਕੀਤੇ, ਜਿਵੇਂ 'ਮਹਿਰਮ', 'ਦੀਦਾਰ', 'ਜਾਨੀ' (ਮਹਿਬੂਬ), 'ਲੰਗਰ' ਆਦਿ। ਲੋਕ ਅਜੇਹੇ ਸ਼ਬਦਾਂ ਦਾ ਜੋੜਾ-ਜੋੜਾ ਵਰਤਣ ਲਗੇ, ਜਿਸ ਵਿਚ ਦੋਹਾਂ ਭਾਸ਼ਾਵਾਂ ਜਾਂ ਵਿਚਾਰਧਾਰਾ ਦਾ ਇਕ-ਇਕ ਸ਼ਬਦ ਹੁੰਦਾ ਹੈ, ਜਿਵੇਂ 'ਪੀਰ-ਫ਼ਕੀਰ', 'ਗੁਰੂ-ਪੀਰ', 'ਸਿਧ-ਪੀਰ' ਆਦਿ। 'ਮੁਰੀਦ' ਸ਼ਬਦ, ਹਰ ਪ੍ਰਕਾਰ ਦੇ 'ਚੇਲੇ' ਲਈ ਵਰਤਿਆ ਜਾਣ ਲਗਾ, ਚਾਹੇ ਉਹ 'ਚੇਲਾ' ਮੁਸਲਮਾਨ ਹੁੰਦਾ ਜਾਂ ਹਿੰਦੂ। ਗ਼ੈਰ-ਮੁਸਲਮਾਨ ਸੰਤਾਂ ਦੀ ਬਾਣੀ ਵਿਚ ਅਜੇਹੇ ਜੋੜ-ਸ਼ਬਦ ਆਮ ਮਿਲਦੇ ਹਨ, ਜਿਵੇਂ 'ਰਾਮ-ਰਹੀਮ', 'ਬੇਦ-ਕਿਤੇਬ', 'ਪੁਰਾਣ-ਕੁਰਾਨ', 'ਅਬਦਾਲੀ-ਕਲੰਦਰ-ਕੇਸ਼ਵਾ'। ਇਸ ਨਾਲ ਤਅੱਸਬ, ਅਡਰਾਪਣ ਤੇ ਕਟੜ ਧਰਮੀ ਭਾਵ ਹੌਲੀ-ਹੌਲੀ ਫਿਕੇ ਪੈਣ ਲਗੇ।

ਭਾਰਤੀ ਸੂਫ਼ੀਆਂ ਨੇ ਅਧਿਆਤਮਿਕ ਤੇ ਲੌਕਿਕ ਭਾਰਤੀ ਭਗਤੀਵਾਦੀ

ਕਵਿਤਾ ਦੀ ਪ੍ਰਣਾਲੀ ਨੂੰ ਗ੍ਰਹਿਣ ਕੀਤਾ ਜਿਸ ਵਿਚ ਪ੍ਰੇਮ ਗ੍ਰਸੀ ਯੁਵਤੀ ਹੀ ਪ੍ਰੇਮੀ ਦੇ ਰੂਪ ਦੀ ਧਾਰਨੀ ਹੁੰਦੀ ਹੈ ਤੇ ਆਸ਼ਕ ਦਾ ਪਦ ਧਾਰਦੀ ਹੈ। ਸੂਫ਼ੀ ਭਾਈਚਾਰੇ ਵਿਚ ਸਾਰੇ ਮੁਰੀਦ ਜਾਂ ਸੂਫ਼ੀ 'ਸਖੀ ਸਹੇਲੀਆਂ' ਕਹੇ ਜਾਣ ਲਗੇ। ਸੂਫ਼ੀਆਂ ਨੇ ਸਾਰੀ ਭਾਰਤੀ ਪ੍ਰੀਤ-ਰੀਤੀ ਵਾਲੀ ਕਾਵਿ-ਸ਼ਬਦਾਵਲੀ ਗ੍ਰਹਿਣ ਕਰ ਲਈ। ਇਹ ਅੰਸ ਬਾਬਾ ਫ਼ਰੀਦ ਦੇ ਸ਼ਬਦਾਂ ਸ਼ਲੋਕਾਂ ਵਿਚ ਵੀ ਪ੍ਰਤੱਖ ਮਿਲਦਾ ਹੈ (ਸ਼ਬਦ ਰਾਗ ਆਸਾ, ਸੂਹੀ ਤੇ ਸੂਹੀ ਲਲਿਤ ਵਿਚ ਅਤੇ ਸ਼ਲੋਕ 1, 23, 32, 34, 54, 63 ਆਦਿ ਵਿਚ) ਇਕ ਮਧ-ਕਾਲੀ ਮੁਸਲਮਾਨ ਸੂਫੀ ਆਪਣੀ ਦੈਵੀ-ਪ੍ਰੀਤ ਨੂੰ ਇਸ ਪ੍ਰਕਾਰ ਰੂਪਮਾਨ ਕਰਦਾ ਹੈ :

ਸੁਣ ਸਹੇਲੀ ਪਿਰਮ ਕੀ ਬਾਤਾ ॥
ਯੂੰ ਮਿਲ ਰਹੀ ਜਿਉਂ ਦੂਧ ਨਬਾਤਾ ॥ (ਅਖਬਾਰੁਲ ਅਖ਼ਯਾਰ)

ਇਹ ਸ਼ੈਲੀ ਹਿੰਦੀ, ਪੰਜਾਬੀ, ਮੱਧ-ਕਾਲੀਨ ਕਵਿਤਾ ਵਿਚ ਨਿਰੰਤਰ ਮਿਲਦੀ ਹੈ। ਫ਼ਾਰਸੀ ਸੂਫ਼ੀ ਕਵਿਤਾ ਤੋਂ ਇਹ ਵਿਭਿੰਨ ਹੈ। ਭਾਰਤੀ ਪੰਜਾਬੀ ਸੂਫੀਆਂ ਨੇ ਆਪਣੇ ਪ੍ਰਤੀਕ ਅਲੰਕਾਰ ਇਥੋਂ ਦੀ ਮਿਟੀ, ਲੋਕ-ਜੀਵਨ ਤੇ ਲੋਕ-ਸਾਹਿਤ ਵਿਚੋਂ ਲਏ। ਇਸ ਤਰ੍ਹਾਂ ਭਾਰਤੀ ਸੂਫ਼ੀ ਕਵਿਤਾ ਆਪ ਵੀ ਇਕ ਪ੍ਰਕਾਰ ਦੀ ਲੋਕ-ਕਵਿਤਾ ਬਣ ਗਈ ਤੇ ਇਸ ਦੀ ਮਹੱਤਤਾ ਦੋਹਰੀ ਹੋ ਗਈ। ਇਹ ਅਧਿਆਤਮਿਕ ਅਨੁਭਵ ਦਾ ਵੀ ਸੋਮਾ ਬਣ ਗਈ ਅਤੇ ਕੋਮੀ ਸਾਹਿਤ ਦਾ ਸਰਮਾਇਆ ਵੀ। ਪੰਜਾਬ ਦੇ ਸੂਫ਼ੀਆਂ ਦੀ ਕਵਿਤਾ ਦੀ ਪ੍ਰਿਸ਼ਟ-ਭੂਮੀ ਪੰਜਾਬ ਦਾ ਗ੍ਰਾਮੀਨ ਜੀਵਨ ਹੈ। ਕਿਰਸਾਣੀ, ਦੇਹਾਤੀ ਆਰਥਕ ਸਮਾਜ ਵਿਚ ਇਥੋਂ ਦੇ ਸੂਫ਼ੀ ਆਪਣੇ ਭਾਵਾਂ ਨੂੰ ਪੇਕੇ-ਘਰੋਂ ਜਾਣ ਲਗੀ ਯੁਵਤੀ ਦੇ ਪ੍ਰਤੀਕਾਂ ਦੁਆਰਾ ਪ੍ਰਗਟ ਕਰਦੇ। ਸ਼ਾਹਾ, ਪੇਵਕੜੇ, ਸਾਹੁਰੇ, ਸੰਜੋਗ, ਸੇਜ, ਸਾਵਣ, ਮੋਰ, ਪਪੀਹੇ, ਬਿਜਲੀ, ਬਦਲ, ਕਸੁੰਭੜਾ, ਰੈਣ, ਪਿਰ-ਗਲ-ਬਾਹੀਂ, ਲੜ, ਦਾਮਨ, ਪੱਲਾ ਆਦਿ ਜੇਹੇ ਸ਼ਬਦ ਪੰਜਾਬੀ ਸੂਫ਼ੀ ਕਵਿਤਾ ਦਾ ਸਰਮਾਇਆ ਬਣ ਗਏ। ਇਹ ਭਾਵ ਤੇ ਸ਼ਬਦਾਵਲੀ ਸਾਰੇ ਪੰਜਾਬੀ ਸੂਫ਼ੀ ਕਵੀਆਂ ਵਿਚਕਾਰ ਮਿਲਦੀ ਹੈ। ਇਸ ਤਰ੍ਹਾਂ ਬੁਲ੍ਹੇ ਸ਼ਾਹ, ਹੁਸੈਨ ਆਦਿ ਸਾਰੇ ਪੰਜਾਬੀਆਂ ਦੇ ਕੌਮੀ ਕਵੀ ਹਨ : ਜਿਵੇਂ ਕਿ ਸ਼ਾਹ ਅਬਦੁਲ ਲਤੀਫ਼ ਸਮੁਚੇ ਸਿੰਧ ਦਾ ਕੌਮੀ ਕਵੀ ਮੰਨਿਆ ਜਾਂਦਾ ਹੈ। ਮੁਸਲਮਾਨ ਸੂਫ਼ੀਆਂ ਨੇ ਇਥੋਂ ਦੀ ਧਰਤੀ

ਨਾਲ ਸੰਬੰਧਿਤ ਪ੍ਰਤੀਕ, ਬਿੰਬ, ਚਿੰਨ੍ਹ ਤੇ ਅਲੰਕਾਰ ਵਰਤ ਕੇ ਨਾ ਕੇਵਲ ਸਾਹਿਤ ਨੂੰ ਭਰਪੂਰ ਕੀਤਾ, ਸਗੋਂ ਅਜੇਹਾ ਵਾਤਾਵਰਨ ਤੇ ਪ੍ਰਭਾਵ ਪੈਦਾ ਕਰ ਕਰ ਦਿਤਾ, ਜਿਸ ਵਿਚ ਧਰਮ ਕਰਮ ਦੇ ਵਿਤਕਰੇ ਤੇ ਸੰਪਰਦਾਵਾਂ ਦੇ ਪਾੜ— ਸਭ ਦੂਰ ਹੋ ਜਾਣ ਅਤੇ ਲੋਕ ਪ੍ਰਭੂ-ਪਿਆਰ, ਮਾਨਵ-ਸਾਂਝ ਤੇ ਪਰਸਪਰ ਦਰਦ ਸਨੇਹ ਭਰੇ ਜੀਵਨ ਦੇ ਧਾਰਨੀ ਹੋ ਜਾਣ। ਨਿਰਸੰਦੇਹ ਇਨ੍ਹਾਂ ਸੂਫ਼ੀਆਂ ਦੀ ਦੇਣ, ਦੇਸ ਵਿਚ ਸਦਭਾਵਨਾ ਤੇ ਪ੍ਰੇਮ ਭਾਵ ਦੇ ਯੁਗ ਦੀ ਤਾਂਘ ਅਤੇ ਸੁਪਨਾ ਰੂਪਮਾਨ ਕਰਨ ਕਰਕੇ ਭਾਰੀ ਮਹੱਤਵ ਦੀ ਧਾਰਨੀ ਹੈ।

# ਸ਼ੇਖ਼ ਫ਼ਰੀਦ ਜੀ ਦੀ ਬਾਣੀ

## ਸ਼ਬਦ

ਰਾਗੁ ਆਸਾ :

ਦਿਲਹੁ ਮੁਹਬਤਿ ਜਿੰਨ੍ਹ ਸੇਈ ਸਚਿਆ ॥
ਜਿਨ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥
ਰਤੇ ਇਸਕ ਖੁਦਾਇ ਰੰਗ ਦੀਦਾਰੁ ਕੇ ॥
ਵਿਸਰਿਆ ਜਿਨ੍ਹ ਨਾਮੁ ਤੇ ਭੁਇ ਭਾਰੁ ਥੀਏ ॥੧॥ ਰਹਾਉ ॥
ਆਪਿ ਲਏ ਲੜਿ ਲਾਇ ਦਰਿ ਦਰਵੇਸ਼ ਸੇ ॥
ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥
ਪਰਵਦਗਾਰ ਅਪਾਰ ਅਗਮ ਬੇਅੰਤੁ ਤੂ ॥
ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥੩॥
ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥
ਸ਼ੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥੧॥

ਸਰਲ ਭਾਵ :

ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪਰਮਾਤਮਾ ਨਾਲ ਸੱਚੀ ਪ੍ਰੀਤ ਹੈ ਉਹੀ ਸੱਚੇ ਪ੍ਰੇਮੀ ਹਨ। ਪਰ ਜਿਨ੍ਹਾਂ ਦੇ ਮਨ ਵਿਚ ਕੁਝ ਹੋਰ ਹੈ ਅਤੇ ਮੂੰਹ ਵਿੱਚ ਕੁਝ ਹੋਰ, ਉਹ ਕੱਚੇ (ਝੂਠੇ) ਆਸ਼ਕ ਹਨ । ਜੋ ਮਨੁੱਖ ਪਰਮਾਤਮਾ ਦੇ ਪਿਆਰ ਅਤੇ ਦਰਸ਼ਨਾਂ ਵਿਚ ਰੰਗੇ ਹੋਏ ਹਨ, ਉਹ ਹੀ ਸੱਚੇ ਭਗਤ ਹਨ, ਪਰ ਜਿਨ੍ਹਾਂ ਨੂੰ ਉਸ ਦਾ ਨਾਮ ਵਿਸਰ ਗਿਆ ਹੈ, ਉਹ ਧਰਤੀ ਉਤੇ ਨਿਰਾ ਭਾਰ ਬਣੇ ਹੋਏ ਹਨ ।। ਰਹਾਉ ।।

ਉਹੀ ਮਨੁੱਖ ਪਰਮਾਤਮਾ ਦੇ ਦਰਵਾਜ਼ੇ ਤੇ ਦਰਵੇਸ਼ ਹਨ, ਜਿਨ੍ਹਾਂ ਨੂੰ ਉਸ ਨੇ ਆਪਣੇ ਲੜ ਲਾ ਲਿਆ ਹੈ। ਉਨ੍ਹਾਂ ਦੀ ਜਨਨੀ (ਮਾਤਾ) ਭਾਗਾਂ ਵਾਲੀ ਹੈ ਅਤੇ ਉਨ੍ਹਾਂ ਦਾ ਜਗਤ ਵਿਚ ਆਉਣਾ ਸਫਲ ਹੈ ।

ਹੇ ਪਾਲਣਹਾਰ ਤੂੰ ਬੇਅੰਤ ਤੇ ਅਪਹੁੰਚ ਹੈਂ : ਜਿਨ੍ਹਾਂ ਨੇ ਸੱਚ ਨੂੰ ਸਮਝ ਲਿਆ ਹੈ, ਮੈਂ ਉਨ੍ਹਾਂ ਦੇ ਚਰਨ ਚੁੰਮਦਾ ਹਾਂ । ਹੇ ਪ੍ਰਭੂ ! ਮੈਨੂੰ ਤੇਰੀ ਹੀ ਓਟ ਹੈ, ਤੂੰ ਬਖ਼ਸ਼ਣਹਾਰ ਹੈ, ਸ਼ੇਖ਼ ਫ਼ਰੀਦ ਬੇਨਤੀ ਕਰਦਾ ਹੈ ਕਿ ਤੂੰ ਮੈਨੂੰ ਆਪਣੀ ਬੰਦਗੀ ਦੀ ਖ਼ੈਰ ਪਾ ।

ਬੋਲੇ ਸ਼ੇਖ ਫ਼ਰੀਦੁ ਪਿਆਰੇ ਅਲਹ ਲਗੇ ।।
ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ।।੧।।
ਆਜੁ ਮਿਲਾਵਾ ਸ਼ੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ
।।੧।। ਰਹਾਉ ।
ਜੇ ਜਾਣਾ ਮਰਿ ਜਾਈਐ ਘੁਮਿ ਨਾ ਆਈਏ ।।
ਝੂਠੀ ਦੁਨੀਆ ਲਗਿ ਨਾ ਆਪੁ ਵਞਾਈਐ ।।੨।।
ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ।।
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ।।੩।।
ਛੈਲ ਲੰਘਦੇ ਪਾਰਿ ਗੋਰੀ ਮਨੁ ਧੀਰਿਆ ।।
ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ।।੪।।
ਸ਼ੇਖ ਹੈਯਾਤੀ ਜਗਿ ਨ ਕੋਈ ਥਿਰ ਰਹਿਆ ।।
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ।।੫।।

ਕਤਕਿ ਕੂੰਜਾਂ ਚੇਤਿ ਡਉ ਸਾਵਣਿ ਬਿਜੁਲਿਆ ॥
ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥੬॥
ਚਲੇ ਚਲਣਹਾਰ ਵਿਚਾਰਾ ਲੇਇਅ ਮਨੋ ॥
ਗੰਢੇਦਿਆਂ ਛਿਅ ਮਾਹ ਤੁੜੰਦਿਆਂ ਹਿਕੁ ਖਿਨੋ ॥੭॥
ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥
ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥੮॥੨॥

(ਸ੍ਰੀ ਆਦਿ ਗ੍ਰੰਥ : ਪੰਨਾ ੪੮੮)

ਫ਼ਰੀਦ ਜੀ ਕਹਿੰਦੇ ਹਨ—ਹੇ ਪਿਆਰੇ ! ਤੂੰ ਪਰਮਾਤਮਾ ਦੀ ਭਗਤੀ ਨਾਲ ਲਿਵ ਲਾ ਕਿਉਂਕਿ ਇਹ ਸਰੀਰ ਤਾਂ ਮਿੱਟੀ ਦੀ ਢੇਰੀ ਹੋਵੇਗਾ ਅਤੇ ਕਬਰ ਤੇਰਾ ਘਰ ਬਣੇਗੀ । ਅੱਜ ਅਰਥਾਤ ਇਸ ਮਨੁੱਖੀ ਜਨਮ ਵਿਚੋਂ ਹੀ ਮੈਨੂੰ ਪਰਮਾਤਮਾ ਨਾਲ ਮੇਲ ਹੋ ਸਕਦਾ ਹੈ ਜੇਕਰ ਮੈਂ ਮਨ ਨੂੰ ਮਚਾਉਣ ਵਾਲੀਆਂ ਆਪਣੀਆਂ ਇੰਦ੍ਰੀਆਂ ਉਤੇ ਕਾਬੂ ਪਾ ਲਵਾਂ ।

ਜੇ ਤੈਨੂੰ ਇਹ ਪਤਾ ਹੁੰਦਾ ਕਿ ਅਸੀਂ ਅੰਤ ਨੂੰ ਮਰ ਜਾਣਾ ਹੈ ਅਤੇ ਮੁੜ ਸੰਸਾਰ ਵਿਚ ਵਾਪਸ ਨਹੀਂ ਆਉਣਾ ਤਾਂ ਸਾਨੂੰ ਇਸ ਝੂਠੀ ਦੁਨੀਆਂ ਨਾਲ ਪਿਆਰ ਪਾ ਕੇ ਆਪਣਾ ਆਪ ਨਹੀਂ ਗਵਾਉਣਾ ਚਾਹੀਦਾ । ਸੱਚ ਹੀ ਬੋਲਣਾ ਚਾਹੀਦਾ ਹੈ; ਝੂਠ ਨਾਲ ਬਿਲਕੁਲ ਸੰਬੰਧ ਨਹੀਂ ਰਖਣਾ ਚਾਹੀਦਾ । ਜੋ ਮਾਰਗ ਗੁਰੂ ਦਸੇ ਉਸ ਉਤੇ ਮੁਰੀਦਾਂ ਵਾਂਗ ਤੁਰਨਾ ਚਾਹੀਦਾ ਹੈ ।

ਜ਼ਵਾਨਾਂ ਨੂੰ ਦਰਿਆ ਪਾਰ ਲੰਘਦੇ ਵੇਖਕੇ ਕਮਜ਼ੋਰ ਇਸਤ੍ਰੀ ਨੂੰ ਵੀ ਸਾਹਸ ਹੋ ਜਾਂਦਾ ਹੈ ਅਤੇ ਉਹ ਲੰਘਣ ਦਾ ਹੀਆ ਕਰਦੀ ਹੈ । ਇਸੇ ਤਰ੍ਹਾਂ ਸੰਤ-ਜਨਾਂ ਨੂੰ ਸੰਸਾਰ-ਸਾਗਰ ਤੋਂ ਪਾਰ ਲੰਘਿਆਂ ਵੇਖ ਕੇ ਦੁਰਬਲ ਮਨੁੱਖ ਦੀ ਆਤਮਾ ਨੂੰ ਵੀ ਹੌਂਸਲਾ ਤੇ ਸ਼ਾਂਤੀ ਹੁੰਦੀ ਹੈ । ਜੋ ਮਨੁੱਖ ਮਾਇਆ ਵਾਲੇ ਪਾਸੇ ਪੈਂਦੇ ਹਨ ਉਹ ਮਾਨੋ ਆਰੇ ਨਾਲ ਚੀਰੇ ਜਾਂਦੇ ਹਨ, ਅਰਥਾਤ ਦੁਖੀ ਜੀਵਨ ਬਤੀਤ ਕਰਦੇ ਹਨ ।

ਹੇ ਫ਼ਰੀਦ ! ਸੰਸਾਰ ਵਿਚ ਸਦਾ ਕੋਈ ਮਨੁੱਖ ਨਹੀਂ ਰਹਿ ਸਕਦਾ । ਜਿਸ ਥਾਂ ਤੇ ਅਸੀਂ ਬੈਠੇ ਹਾਂ, ਇਸ ਥਾਂ ਉਤੇ ਵੀ ਕਈ ਬਹਿ ਕੇ ਚਲੇ ਗਏ ਹਨ ।

ਕੱਤਕ ਦੇ ਮਹੀਨੇ ਕੂੰਜਾਂ ਖੇਤਾਂ ਵਿਚ ਆਉਂਦੀਆਂ ਹਨ । ਚੇਤ ਦੇ ਮਹੀਨੇ ਵਿਚ ਜੰਗਲਾਂ ਨੂੰ ਅੱਗ ਲਗਦੀ ਹੈ ਅਤੇ ਸਾਵਣ ਵਿਚ ਬੱਦਲ ਗਰਜਦੇ ਅਤੇ ਬਿਜਲੀ ਚਮਕਦੀ ਹੈ। ਸਿਆਲ ਦੀ ਰੁਤ ਵਿਚ ਇਸਤ੍ਰੀ ਦੀਆਂ ਪਿਆਰ ਵਾਲੀਆਂ ਬਾਹਾਂ ਆਪਣੇ ਪ੍ਰੀਤਮ ਦੇ ਗਲ ਵਿਚ ਪਈਆਂ ਬੜੀਆਂ ਸੁੰਦਰ ਲਗਦੀਆਂ ਹਨ । ਇਹ ਕੁਛ ਸਦਾ ਨਹੀਂ ਰਹਿੰਦਾ ।

ਹੇ ਮਨ ! ਇਸ ਗੱਲ ਦਾ ਵਿਚਾਰ ਕਰ ਕੇ ਮਨੁੱਖ ਨੇ ਅਖ਼ੀਰ ਵਿੱਚ ਤੁਰ ਹੀ ਜਾਣਾ ਹੈ, ਜਿਸ ਸਰੀਰ ਨੂੰ ਬਣਨ ਵਿਚ ਛੇ ਮਹੀਨੇ ਲਗਦੇ ਹਨ ਉਸਦੇ ਨਾਸ਼ ਹੁੰਦਿਆਂ ਇਕ ਪਲ ਵੀ ਨਹੀਂ ਲਗਦਾ ।

ਹੇ ਫ਼ਰੀਦ ! ਧਰਤੀ ਅਸਮਾਨ ਤੋਂ ਪੁਛਦੀ ਹੈ ਕਿ ਉਹ ਮਲਾਹ ਕਿਥੇ ਹਨ ਜਿਹੜੇ ਆਮ ਲੋਕਾਂ ਨੂੰ ਦਰਿਆ ਪਾਰ ਕਰਾਉਂਦੇ ਸਨ । ਅਗੋਂ ਇਹ ਉੱਤਰ ਮਿਲਦਾ ਹੈ ਕਿ ਪਤਾ ਨਈਂ ਕਿਥੇ ਚਲੇ ਗਏ ਹਨ ਪਰ ਇਤਨਾ ਪਤਾ ਹੈ ਕਿ ਸਰੀਰ ਤਾਂ ਕਬਰਾਂ ਵਿਚ ਮਿੱਟੀ ਹੋ ਜਾਂਦੇ ਹਨ ਪਰ ਕੀਤੇ ਪਾਪਾਂ ਅਤੇ ਭੈੜੇ ਕੰਮ ਦੀ ਸਜ਼ਾ ਉਨ੍ਹਾਂ ਦੀ ਆਤਮਾ ਸਹਾਰਦੀ ਹੈ ।

ਰਾਗੁ ਸੂਹੀ :

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥
ਬਾਵਲਿ ਹੋਈ ਸੋ ਸਹੁ ਲੋਰਉ ॥
ਤੈ ਸਹਿ ਮਨ ਮਹਿ ਕੀਆ ਰੋਸੁ ॥
ਮੁਝੁ ਅਵਗਨ ਸਹ ਨਾਹੀ ਦੋਸੁ ॥੧॥
ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥
ਜੋਬਨੁ ਖੋਇ ਪਾਛੈ ਪਛੁਤਾਨੀ ॥੧॥ ਰਹਾਉ ॥
ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥
ਆਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥
ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥
ਜਾ ਹੋਇ ਕ੍ਰਿਪਾਲੁ ਤਾਂ ਪ੍ਰਭੂ ਮਿਲਾਏ ॥੨॥
ਵਿਧਣ ਖੂਹੀ ਮੁੰਧ ਇਕੇਲੀ ॥ ਨਾ ਕੋ ਸਾਥੀ ਨਾ ਕੋ ਬੇਲੀ ॥
ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ ॥
ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥੩॥

ਵਾਟ ਹਮਾਰੀ ਖਰੀ ਉਡੀਣੀ ॥ ਖੰਨਿਅਹੁ ਤਿਖੀ ਬਹੁਤ ਪਿਈਣੀ ॥
ਉਸੁ ਉਪਰਿ ਹੈ ਮਾਰਗੁ ਮੇਰਾ ॥
ਸੇਖ ਫਰੀਦਾ ਪੰਥੁ ਸਮਾਰਿ ਸਵੇਰਾ ॥੪॥੧॥

(ਸ੍ਰੀ ਆਦਿ ਗ੍ਰੰਥ : ਪੰਨਾ ੭੯੪)

ਮੇਰੇ ਮਾਲਿਕ ! ਮੈਂ ਤੇਰੀ ਕਦਰ ਨਹੀਂ ਪਾਈ । ਆਪਣੀ ਜਵਾਨੀ ਦਾ ਸਮਾਂ ਵਿਅਰਥ ਗੁਆ ਕੇ ਹੁਣ ਝੁਰ ਰਹੀ ਹਾਂ । ਤੇਰੇ ਵਿਛੋੜੇ ਵਿਚ ਤੜਫ ਤੜਫ ਕੇ ਮੈਂ ਦੁਖੀ ਹੋ ਰਹੀ ਹਾਂ ਤੇ ਪਛਤਾਵਾਂ ਕਰ ਰਹੀ ਹਾਂ, ਅਤੇ ਝੱਲੀ ਹੋ ਕੇ ਹੁਣ ਉਸ ਪਤੀ ਪਰਮਾਤਮਾਂ ਨੂੰ ਢੂੰਡਦੀ ਫਿਰਦੀ ਹਾਂ ।

ਹੇ ਮੇਰੇ ਪ੍ਰਭੂ ! ਮੇਰੀ ਇਸ ਦਸ਼ਾ ਬਾਰੇ ਤੇਰਾ ਕੋਈ ਕਸੂਰ ਨਹੀਂ, ਮੇਰੇ ਵਿਚ ਔਗੁਣ ਹਨ ਅਤੇ ਇਸੇ ਲਈ ਤੂੰ ਮੇਰੇ ਨਾਲ ਨਰਾਜ਼ ਹੈ ।

ਹੇ ਕਾਲੀ ਕੋਇਲ ! ਤੂੰ ਵੀ ਕਿਹੜੇ ਗੁਣਾਂ ਜਾਂ ਔਗੁਣਾ ਕਾਰਣ ਮੇਰੇ ਵਾਂਗ ਕਾਲੀ ਹੋ ਗਈ ਹੈਂ । ਅਗੋਂ ਕੋਇਲ ਇਹ ਉਤਰ ਦੇਂਦੀ ਹੈ ਕਿ ਮੈਨੂੰ ਮੇਰੇ ਪ੍ਰੀਤਮ ਦੇ ਵਿਛੋੜੇ ਨੇ ਸਾੜ ਦਿਤਾ ਹੈ ! ਮਾਲਿਕ ਤੋਂ ਦੂਰ ਹੋ ਕੇ ਕਿਵੇਂ ਕੋਈ ਸੁਖ ਮਿਲ ਸਕਦਾ ਹੈ । ਜਦੋਂ ਪਰਮਾਤਮਾ ਆਪ ਹੀ ਮਿਹਰਬਾਨ ਹੁੰਦਾ ਹੈ ਤਾਂ ਲੜ ਲਾ ਲੈਂਦਾ ਹੈ ।

ਇਸ ਸੰਸਾਰ ਰੂਪੀ ਭਿਆਨਕ ਖੂਹੀ ਵਿਚ ਮੈਂ ਜਵਾਨ ਇਸਤ੍ਰੀ ਇਕੱਲੀ ਹੀ ਡਿਗੀ ਪਈ ਹਾਂ ਮੇਰਾ ਨਾ ਕੋਈ ਮਿੱਤਰ ਹੈ ਅਤੇ ਨਾ ਕੋਈ ਹਮਦਰਦ । ਉਸ ਪ੍ਰਭੂ ਨੇ ਕ੍ਰਿਪਾ ਕਰਕੇ ਮੈਨੂੰ ਸਤਿਸੰਗ ਵਿਚ ਮਿਲਾਇਆ ਹੈ । ਇਥੇ ਆ ਕੇ ਮੈਨੂੰ ਆਪਣਾ ਪ੍ਰਭੂ ਹੀ ਮਿੱਤਰ ਦਿਸ ਰਿਹਾ ਹੈ ।

ਸਾਡਾ ਇਹ ਜੀਵਨ-ਮਾਰਗ ਬੜਾ ਦੁਖਦਾਈ ਹੈ, ਇਹ ਖੰਡੇ ਦੀ ਤੇਜ਼ ਧਾਰ ਨਾਲੋਂ ਵੀ ਤਿੱਖਾ ਹੈ । ਇਸ ਉਤੋਂ ਹੀ ਮੈਂ ਲੰਘਣਾ ਹੈ । ਇਸ ਵਾਸਤੇ, ਹੇ ਸ਼ੇਖ ਫਰੀਦ ! ਸੁਵਖਤੇ ਹੀ, ਅਰਥਾਤ ਜਵਾਨੀ ਦੀ ਉਮਰ ਵਿਚ ਹੀ ਇਸ ਰਸਤੇ ਨੂੰ ਸੰਭਾਲ ।

## ਸਲੋਕ

ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥
ਬੰਨਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥

ਹੇ ਫਰੀਦ ! ਪ੍ਰਭੂ ਦੇ ਦਰ ਦੀ ਫ਼ਕੀਰੀ ਬੜੀ ਔਖੀ ਹੈ ਅਤੇ ਮੈਂ ਸੰਸਾਰੀ ਰੀਤ ਅਨੁਸਾਰ ਦੁਨੀਆਂਦਾਰਾਂ ਵਾਂਗ ਹੀ ਤੁਰ ਰਿਹਾ ਹਾਂ। ਮੈਂ ਸੰਸਾਰ ਦੇ ਮੋਹ ਤੇ ਲਾਲਸਾ ਦੀ ਪੋਟਲੀ ਬੰਨ੍ਹ ਉ ਸਿਰ ਉਤੇ ਚੁਕੀ ਹੋਈ ਹੈ, ਇਸ ਨੂੰ ਸੁਟ ਕੇ ਕਿਥੇ ਜਾਵਾਂ ?

ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥
ਸਾਂਈ ਮੇਰੈ ਚੰਗਾ ਕੀਤਾ ਨਾਹੀਂ ਤ ਹੰਭੀ ਦਝਾਂ ਆਹਿ ॥੩॥

ਦੁਨੀਆਂ ਇਕ ਲੁਕਵੀਂ ਅੱਗ ਵਾਂਗ ਹੈ। ਇਸ ਦਾ ਮੋਹ ਅੰਦਰ ਹੀ ਅੰਦਰ ਮਨ ਵਿਚ ਅਗ ਵਾਂਗ ਧੁਖਦਾ ਰਹਿੰਦਾ ਹੈ, ਅਰਥਾਤ ਇਸ ਮੋਹ ਤੇ ਵਿਸ਼ੇ ਵਿਕਾਰ ਵਿਚ ਪਏ ਹੋਏ ਜੀਵ ਨੂੰ ਸੱਚੇ ਮਾਰਗ ਦੀ ਕੋਈ ਸੁਧ-ਬੁਧ ਨਹੀਂ। ਮੇਰੇ ਪ੍ਰਭੂ ਨੇ ਮੇਰੇ ਉੱਤੇ ਮਿਹਰ ਕੀਤੀ ਹੈ ਅਤੇ ਮੈਨੂੰ ਇਸ ਮਾਇਆ-ਮੋਹ ਦੀ ਅਗਨੀ ਤੋਂ ਬਚਾ ਲਿਆ ਹੈ, ਨਹੀਂ ਤਾਂ ਮੈਂ ਵੀ ਇਸ ਵਿਚ ਸੜ ਜਾਂਦਾ।

ਫ਼ਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥
ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥੪॥

ਹੇ ਫਰੀਦ ! ਜੇ ਮੈਂ ਇਹ ਜਾਣਦਾ ਹੁੰਦਾ ਕਿ ਮੇਰੇ ਸਰੀਰ ਰੂਪੀ ਭਾਂਡੇ ਵਿਚ ਬਹੁਤ ਥੋੜੇ ਤਿਲ (ਸਵਾਸ) ਹਨ ਤਾਂ ਮੈਂ ਇਨ੍ਹਾਂ ਨੂੰ ਬੜੇ ਸੋਚ ਸਮਝ ਕੇ ਖਰਚ ਕਰਦਾ, ਅਰਥਾਤ ਬੇਪਰਵਾਹੀ ਨਾਲ ਜੀਵਨ ਨੂੰ ਵਿਅਰਥ ਬਤੀਤ ਨਾ ਕਰਦਾ। ਜੇ ਮੈਨੂੰ ਇਹ ਪਤਾ ਲਗ ਜਾਵੇ ਕਿ ਮੇਰਾ ਪ੍ਰਭੂ ਬਾਲ ਸੁਭਾ ਵਾਲਾ ਹੈ, ਅਰਥਾਤ ਭੋਲੇ ਤੇ ਲਾਲਸਾ ਰਹਿਤ ਸੁਭਾ ਵਾਲੇ ਨੂੰ ਪਿਆਰ ਕਰਦਾ ਹੈ ਤਾਂ ਮੈਂ ਵੀ ਆਪਣੇ ਜੋਬਨ ਦਾ ਝੂਠਾ ਘੁਮੰਡ ਨਾ ਕਰਦੀ।

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨਾ ਲੇਖ ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ॥੬॥

ਹੇ ਫ਼ਰੀਦਾ ! ਜੇ ਤੂੰ ਸੂਖਮ ਬੁਧੀ ਵਾਲਾ ਹੈਂ ਤਾਂ ਦੂਜੇ ਲੋਕਾਂ ਦੇ ਅਗੁਣਾਂ ਤੇ ਪਾਪਾਂ ਦੀ ਗਿਣਤੀ ਜਾਂ ਪੜਚੋਲ ਨਾ ਕਰ, ਸਗੋਂ ਆਪਣੇ ਦਿਲ ਵਿਚ ਝਾਤੀ ਮਾਰ ਕੇ ਵੇਖ ਕਿ ਤੂੰ ਆਪ ਕਿਹੋ ਜਿਹੇ ਕਰਮ ਕਰਦਾ ਹੈ ।

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੇ ਘੁੰਮਿ ॥
ਆਪਨੜੇ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ ॥੭॥

ਹੇ ਫ਼ਰੀਦ ! ਜਿਹੜੇ ਮਨੁੱਖ ਤੈਨੂੰ ਮਾਰਨ, ਅਰਥਾਤ ਦੁਖ ਦੇਣ, ਉਨ੍ਹਾਂ ਤੋਂ ਪਰਤ ਕੇ ਤੂੰ ਬਦਲਾ ਨਾ ਲੈ । ਸਗੋਂ ਉਨ੍ਹਾਂ ਦੇ ਪੈਰ ਚੁੰਮ ਕੇ ਤੈਨੂੰ ਆਪਣੇ ਘਰ ਚਲੇ ਜਾਣਾ ਚਾਹੀਦਾ ਹੈ ।

ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂੰ ਰਤਾ ਦੁਨੀ ਸਿਉ ॥
ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ ॥੮॥

ਹੇ ਫਰੀਦ ! ਜਦੋਂ ਤੇਰੇ ਪਾਸ ਭਜਨ ਬੰਦਗੀ ਕਰਨ ਦਾ ਸਮਾਂ ਸੀ ਉਦੋਂ ਤੂੰ ਦੁਨੀਆਂ ਦੇ ਸਵਾਦਾਂ ਵਿਚ ਮਸਤ ਰਿਹਾ । ਹੁਣ ਜਦੋਂ ਮੌਤ ਦੀ ਨੀਂਹ ਪੱਕੀ ਹੋ ਗਈ ਹੈ, ਅਰਥਾਤ ਸੁਆਦ ਪੂਰੇ ਹੋ ਗਏ ਹਨ ਉਦੋਂ ਜੀਵ ਇਸ ਸੰਸਾਰ ਤੋਂ ਲਦ ਟੁਰਿਆ ।

ਦੇਖੁ ਫਰੀਦਾ ਜਿ ਥੀਆ ਸ਼ਕਰ ਹੋਈ ਵਿਸੁ ॥
ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥੧੦॥

ਹੇ ਫਰੀਦ ਵੇਖ ਕੀ ਹੋ ਰਿਹਾ ਹੈ । ਸੰਸਾਰ ਦੇ ਸਾਰੇ ਮਿਠੇ ਪਦਾਰਥ ਹੁਣ ਜ਼ਹਿਰ ਵਾਂਗ ਕੌੜੇ ਲਗਦੇ ਹਨ, ਅਰਥਾਤ ਬੁਢੇਪੇ ਵਿਚ ਹੁਣ ਰਸਾਂ ਕਸਾ ਤੇ ਭੋਗਾਂ ਵਿਚ ਰਸ ਨਹੀਂ ਮਿਲਦਾ ਪਰ ਇਸ ਦੁਖ ਨੂੰ ਆਪਣੇ ਪ੍ਰਭੂ ਤੋਂ ਬਿਨਾਂ ਹੋਰ ਕਿਸ ਨੂੰ ਆਖਾਂ ?

ਫਰੀਦਾ ਅਖੀ ਦੇਖਿ ਪਤੀਣੀਆਂ ਸੁਣ ਸੁਣਿ ਰੀਣੇ ਕੰਨ ॥
ਸਾਖ ਪਕੰਦੀ ਆਈਆਂ ਹੋਰ ਕਰੇਂਦੀ ਵੰਨ ॥੧੧॥

ਹੇ ਫ਼ਰੀਦ ! ਅੱਖਾਂ ਦੁਨੀਆਂ ਦੇ ਰੰਗ ਤਮਾਸ਼ੇ ਵੇਖ ਵੇਖ ਕੇ ਕਮਜ਼ੋਰ ਪੈ ਗਈਆਂ ਹਨ ਅਤੇ ਕੰਨ ਸੁਣ ਸੁਣ ਕੇ ਬੋਲੇ ਹੋ ਗਏ ਹਨ । ਸਰੀਰ ਰੂਪ ਟਹਿਣੀ

ਪੱਕ ਗਈ ਹੈ ਅਤੇ ਇਸ ਦਾ ਰੰਗ ਬਦਲ ਗਿਆ ਹੈ, ਅਰਥਾਤ ਬ੍ਰਿਧ ਹੋ ਗਿਆ ਹੈ ।

ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥
ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥੧੨॥

ਹੇ ਫ਼ਰੀਦ ! ਜਿਨ੍ਹਾਂ ਨੇ ਕਾਲੇ ਕੇਸਾਂ (ਜਵਾਨੀ) ਵਿਚ ਭਜਨ ਬੰਦਗੀ ਨਹੀਂ ਕੀਤੀ ਉਨ੍ਹਾਂ ਵਿਚੋਂ ਕੋਈ ਵਿਰਲਾ ਹੀ ਧਉਲੇ ਆਇਆਂ (ਬੁਢੇਪੇ ਵਿਚ) ਪ੍ਰਮਾ-ਤਮਾ ਨੂੰ ਯਾਦ ਕਰੇਗਾ । ਹੇ ਮਨੁੱਖ ! ਤੂੰ ਪ੍ਰਭੂ ਨਾਲ ਹੁਣ ਤੋਂ ਹੀ ਪ੍ਰੇਮ ਕਰ ਤਾਂ ਜੋ ਤੈਨੂੰ ਪ੍ਰਭੂ-ਪ੍ਰੇਮ ਦਾ ਪੱਕਾ ਰੰਗ ਚੜ੍ਹ ਜਾਵੇ ।

ਅਗਲੇ ਸ਼ਲੋਕ ਵਿਚ ਗੁਰੂ ਅਮਰਦਾਸ ਜੀ ਨੇ ਉਕਤ ਸ਼ਲੋਕ ਦੇ ਭਾਵ ਨੂੰ ਹੋਰ ਸ਼ਪਸ਼ਟ ਕੀਤਾ ਹੈ ।

ਫਰੀਦਾ ਕਾਲੀ ਧਉਲੀ ਸਾਹਿਬ ਸਦਾ ਹੈ ਜੇ ਕੋ ਚਿਤਿ ਕਰੇ ।
ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੇ ਸਭੁ ਕੋਇ ॥
ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੧੩॥

ਹੇ ਫ਼ਰੀਦ ! ਜਵਾਨੀ ਕੀ ਤੇ ਬੁਢੇਪਾ ਕੀ, ਜਦੋਂ ਵੀ ਕਿਸੇ ਪ੍ਰਾਣੀ ਦਾ ਜੀਅ ਕਰੇ ਪ੍ਰਭੂ ਤੋਂ ਪ੍ਰੇਮ ਦੀ ਦਾਤ ਮੰਗ ਸਕਦਾ ਹੈ । ਪਰ ਇਹ ਪ੍ਰੇਮ ਆਪਣੇ ਮਨ ਦੇ ਜ਼ੋਰ ਨਾਲ ਨਹੀਂ ਲਗਦਾ, ਜਦੋਂ ਪ੍ਰਭੂ ਆਪ ਹੀ ਮਿਹਰ ਤੇ ਆਵੇ ਤਾਂ ਹੀ ਲਗਦਾ ਹੈ ।

ਫਰੀਦਾ ਖਾਕ ਨ ਨਿੰਦੀਐ ਖਾਕੂ ਜੇਡੁ ਨ ਕੋਇ ॥
ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥੧੭॥

ਹੇ ਫਰੀਦ ! ਮਿੱਟੀ ਨੂੰ ਵੀ ਨਿੰਦਣਾ ਨਹੀਂ ਚਾਹੀਦਾ, ਸੰਸਾਰ ਵਿਚ ਮਿੱਟੀ ਵਰਗੀ ਹੋਰ ਕੋਈ ਚੀਜ਼ ਨਹੀਂ । ਜੀਉਂਦਿਆਂ ਤਾਂ ਇਹ ਮਨੁਖ ਦੇ ਪੈਰਾਂ ਥਲੇ ਲਿਤਾੜੀ ਜਾਂਦੀ ਹੈ, ਪਰ ਮਰਨ ਪਿਛੋਂ ਉਸ ਦੇ ਉਤੇ ਹੋ ਜਾਂਦੀ ਹੈ ।

ਫਰੀਦਾ ਜਾ ਲਬੁ ਤਾਂ ਨੇਹੁ ਕਿਆ ਲਬੁ ਤ ਕੂੜਾ ਨੇਹੁ ॥
ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥

ਹੇ ਫ਼ਰੀਦਾ ! ਜੇ ਕੋਈ ਵਿਅਕਤੀ ਕਿਸੇ ਦੁਨਿਆਵੀ ਲਾਲਸਾ ਕਾਰਣ ਪ੍ਰਭੂ

ਨਾਲ ਪ੍ਰੇਮ ਕਰਦਾ ਹੈ ਤਾਂ ਇਸ ਨੂੰ ਸੱਚੀ ਪ੍ਰੀਤ ਨਹੀਂ ਕਹੀ ਜਾ ਸਕਦੀ, ਅਰਥਾਤ ਜਦ ਤਕ ਸਵਾਰਥ ਹੈ ਉਦੋਂ ਤਕ ਪਿਆਰ ਝੂਠਾ ਹੈ । ਇਹ ਪ੍ਰੇਮ ਤਾਂ ਇਸੇ ਤਰ੍ਹਾਂ ਦਾ ਥੋੜ-ਚਿਰਾ ਹੈ ਜਿਵੇਂ ਮੀਂਹ ਪੈ ਰਿਹਾ ਹੋਵੇ ਤਾਂ ਟੁੱਟੇ ਹੋਏ ਛੱਪਰ ਹੇਠ ਬਹੁਤਾ ਸਮਾਂ ਨਹੀਂ ਲੰਘਾਇਆ ਜਾ ਸਕਦਾ ।

ਫਰੀਦਾ ਜੰਗਲੁ ਜੰਗਲੁ ਕਿਹਾ ਭਵਹਿ ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥

ਹੇ ਫਰੀਦ ! ਪ੍ਰਭੂ ਨੂੰ ਪ੍ਰਾਪਤ ਕਰਨ ਲਈ ਜੰਗਲਾਂ ਵਿਚ ਘੁੰਮਦੇ ਫਿਰਨ ਦਾ ਕੋਈ ਲਾਭ ਨਹੀਂ, ਇਹ ਤਾਂ ਐਵੇਂ ਜੰਗਲ ਦੇ ਕੰਡੇ ਲਿਤਾੜਦੇ ਫਿਰਨਾ ਹੈ । ਪ੍ਰਭੂ ਤਾਂ ਤੇਰੇ ਹਿਰਦੇ ਵਿਚ ਵਸਦਾ ਹੈ, ਜੰਗਲ ਵਿਚ ਢੂੰਡਣ ਦਾ ਕੀ ਲਾਭ ਹੋ ਸਕਦਾ ਹੈ ?

ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮਿ ॥
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥

ਹੇ ਫਰੀਦ ! ਜਵਾਨੀ ਸਮੇਂ ਮੈਂ ਇਨ੍ਹਾਂ ਨਿਰਬਲ ਲੱਤਾਂ ਨਾਲ ਥਲ ਤੇ ਪਰਬਤ ਗਾਹੁੰਦਾ ਫਿਰਿਆ ਅਤੇ ਮੈਨੂੰ ਕੋਈ ਤਕਲੀਫ ਨਹੀਂ ਸੀ ਹੋਈ । ਪਰ ਹੁਣ ਬੁਢੇਪੇ ਵਿਚ ਨੇੜੇ ਪਿਆ ਹੋਇਆ ਲੋਟਾ ਚੁਕਣਾ ਵੀ ਕਠਿਨ ਹੋ ਗਿਆ ਤੇ ਇੰਝ ਪ੍ਰਤੀਤ ਹੁੰਦਾ ਹੈ ਜਿਵੇਂ ਇਹ ਸੈਂਕੜੇ ਕੋਹ ਦੂਰ ਪਿਆ ਹੋਵੇ ।

ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟ ॥
ਹੰਢੈ ਉਨ ਕਤਾਇਦਾ ਪੈਧਾ ਲੋੜੈ ਪਟੁ ॥੨ ॥

ਹੇ ਫਰੀਦ ! ਵੇਖੋ ਇਹ ਕਿਤਨੀ ਅਜੀਬ ਗੱਲ ਹੈ ਕਿ ਜੱਟ ਬਿਜੌਰ ਦੇ ਇਲਾਕੇ ਦਾ ਵਧੀਆ ਅੰਗੂਰ ਚਾਹੁੰਦਾ ਹੈ ਪਰ ਉਹ ਕਿਕਰ ਬੀਜ ਰਿਹਾ ਹੈ । ਇਹ ਤਾਂ ਇਸ ਤਰ੍ਹਾਂ ਦੀ ਗੱਲ ਹੋਈ ਕਿ ਕੋਈ ਪਹਿਨਣਾ ਚਾਹੁੰਦਾ ਹੋਵੇ ਰੇਸ਼ਮ ਪਰ ਕਤਾਉਂਦਾ ਫਿਰਦਾ ਹੋਵੇ ਉੱਨ ।

ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੇ ਕੰਬਲੀ ਰਹਾਂ ਤ ਤੁਟੇ ਨੇਹੁ ॥੨੪॥

ਹੇ ਫਰੀਦ ! ਮੀਂਹ ਦੇ ਕਾਰਣ ਗਲੀਆਂ ਵਿਚ ਚਿੱਕੜ ਹੋ ਗਿਆ ਹੈ ਅਤੇ ਮੇਰੇ ਪ੍ਰੀਤਮ ਦਾ ਘਰ ਬੜਾ ਦੂਰ ਹੈ, ਪਰ ਮੈਨੂੰ ਆਪਣੇ ਪ੍ਰੀਤਮ ਨਾਲ ਬੜਾ ਪਿਆਰ ਹੈ। ਮੇਰੀ ਅਜੀਬ ਹਾਲਤ ਹੈ। ਜੇ ਮੈਂ ਪ੍ਰੀਤਮ ਨੂੰ ਮਿਲਣ ਜਾਵਾਂ ਤਾਂ ਮੇਰੀ ਕੰਬਲੀ ਭਿਜ ਜਾਂਦੀ ਹੈ, ਅਤੇ ਜੇ ਮੀਂਹ ਤੇ ਚਿਕੜ ਤੋਂ ਡਰਦਾ ਨਾ ਜਾਵਾਂ ਤਾਂ ਮੇਰਾ ਪ੍ਰੇਮ ਟੁਟਦਾ ਹੈ।

ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥

ਬੇਸ਼ਕ ਮੇਰੀ ਕੰਬਲੀ ਮੀਂਹ ਵਿਚ ਭਿੱਜੇ ਤੇ ਸਿੱਜੇ,ਅਤੇ ਰੱਬ ਵਲੋਂ ! ਮੀਂਹ ਜ਼ਰੂਰ ਵਸੇ। ਮੈਂ ਆਪਣੇ ਸਜਣਾ (ਪ੍ਰਭੂ) ਨੂੰ ਅਵੱਸ਼ ਮਿਲਾਂਗਾ ਤਾਂ ਜੋ ਮੇਰਾ ਪਿਆਰ ਟੁੱਟ ਨਾ ਜਾਵੇ।

ਫਰੀਦਾ ਮੈਂ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ॥
ਗਹਿਲਾ ਰੂਹੁ ਨਾ ਜਾਣਈ ਸਿਰੁ ਭੀ ਮਿਟੀ ਖਾਇ ॥੨੬॥

ਹੇ ਫਰੀਦ ! ਮੈਨੂੰ ਇਹ ਭੁਲੇਖਾ ਰਹਿੰਦਾ ਸੀ ਕਿ ਮਤੇਂ ਮੇਰੀ ਪੱਗ ਮਿੱਟੀ ਲਗ ਜਾਣ ਨਾਲ ਮੈਲੀ ਹੋ ਜਾਵੇ। ਪਰ ਮੇਰੇ ਭੋਲੇ ਮਨ ਨੂੰ ਇਹ ਹੋਸ਼ ਨਹੀਂ ਕਿ ਮਿੱਟੀ ਨੇ ਤਾਂ ਸਿਰ ਨੂੰ ਵੀ ਖਾ ਜਾਣਾ ਹੈ।

ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਝਾ ਦੁਧੁ ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥

ਹੇ ਫਰੀਦ ! ਸ਼ਕਰ, ਖੰਡ, ਮਿਸਰੀ, ਗੁੜ, ਸ਼ਹਿਦ ਅਤੇ ਮਾਝਾ ਦੁਧ, ਇਹ ਸਭ ਚੀਜ਼ਾਂ ਮਿੱਠੀਆਂ ਹਨ, ਪਰ ਹੇ ਪ੍ਰਭੂ ! ਇਨ੍ਹਾਂ ਸਭਨਾਂ ਦੀ ਮਿਠਾਸ ਤੇਰੇ ਨਾਮ ਤਕ ਨਹੀਂ ਪੁਜ ਸਕਦੀ, ਅਰਥਾਤ ਨਾਮ-ਰਸ ਸਭ ਤੋਂ ਮਿੱਠਾ ਹੈ।

ਰੁਖੀ ਸੁਖੀ ਖਾਇ ਕੇ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨ ਤਰਸਾਏ ਜੀਓ ॥੨੯॥

ਹੇ ਫਰੀਦ ! ਆਪਣੀ ਮਿਹਨਤ ਨਾਲ ਕਮਾਈ ਹੋਈ ਰੁਖੀ ਤੇ ਸੁਕੀ ਰੋਟੀ ਹੀ ਖਾ ਕੇ ਠੰਢਾ ਪਾਣੀ ਪੀ ਲੈ। ਦੂਜਿਆਂ ਦੀ ਚੋਪੜੀ ਹੋਈ ਸਾਵਾਦਲੀ ਰੋਟੀ ਵੇਖ ਕੇ ਈਰਖਾ ਨਾ ਕਰ।

ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥੩੦॥

ਮੈਂ ਕੇਵਲ ਅਜ ਰਾਤ ਹੀ ਆਪਣੇ ਪ੍ਰਭੂ ਦੇ ਸਾਥ ਤੋਂ ਵਿਛੜੀ ਰਹੀ ਅਤੇ ਮੈਨੂੰ ਇੰਝ ਮਹਿਸੂਸ ਹੋ ਰਿਹਾ ਹੈ ਕਿ ਜਿਵੇਂ ਇਸ ਵਿਛੋੜੇ ਨਾਲ ਹੀ ਮੇਰੇ ਸਰੀਰ ਦੇ ਸਾਰੇ ਅੰਗ ਟੁਟ ਰਹੇ ਹੋਣ। ਉਨ੍ਹਾਂ ਪਤੀ-ਵਿਹੂਣੀਆਂ ਛੁੱਟੜ ਇਸਤ੍ਰੀਆਂ, ਅਰਥਾਤ ਪ੍ਰਭੂ ਨੂੰ ਨਾ ਯਾਦ ਕਰਨ ਵਾਲੀਆਂ ਤੋਂ ਜਾ ਕੇ ਪੁਛੋ ਕਿ ਉਨ੍ਹਾਂ ਦੀ ਰਾਤ ਕਿਵੇਂ ਬਤੀਤ ਹੁੰਦੀ ਹੈ ?

ਸਾਹੁਰੇ ਢੋਈ ਨ ਲਹੈ ਪੇਈਐ ਨਾਹੀ ਥਾਉ ॥
ਪਿਰੁ ਵਾਤੜੀ ਨਾ ਪੁਛਈ ਧਨ ਸੋਹਾਗਣਿ ਨਾਉ ॥੩੧॥

ਇਸ ਇਸਤ੍ਰੀ ਦੀ ਨਾ ਤਾਂ ਸਹੁਰੇ ਘਰ ਕੋਈ ਪੁਛ ਹੈ ਅਤੇ ਨਾ ਪੇਕੇ ਘਰ ਕੋਈ ਥਾਂ ਹੈ। ਜੇ ਪਤੀ ਵੀ ਉਸ ਦੀ ਖਬਰ ਨਹੀਂ ਪੁਛਦਾ ਤਾਂ ਉਹ ਭਾਵੇਂ ਬੇਸ਼ਕ ਆਪਣੇ ਆਪ ਨੂੰ ਸੁਹਾਗਣ ਪਈ ਸਮਝੇ ਪਰ ਉਹ ਸੁਹਾਗ ਨਹੀਂ ਮਾਣ ਸਕਦੀ।

ਅਗਲੇ ਸ਼ਲੋਕ ਵਿਚ ਗੁਰੂ ਨਾਨਕ ਦੇਵ ਜੀ ਨੇ ਉਕਤ ਸ਼ਲੋਕ ਦੇ ਭਾਵ ਨੂੰ ਹੋਰ ਸਪਸ਼ਟ ਕੀਤਾ ਹੈ।

ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹ ॥
ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ ॥੩੨॥

ਇਹ ਜੀਵ ਇਸਤ੍ਰੀ ਲੋਕ ਤੇ ਪਰਲੋਕ ਦੋਹੀਂ ਥਾਈਂ ਉਸ ਪਤੀ ਪਰਮੇਸ਼ਰ ਦੀ ਹੈ। ਉਹ ਪਤੀ ਗਿਆਨ ਇੰਦ੍ਰੀਆਂ ਦੀ ਪਕੜ ਤੋਂ ਪਰੇ ਹੈ ਅਤੇ ਉਸ ਦਾ ਥਾਹ ਕੋਈ ਨਹੀਂ ਪਾ ਸਕਦਾ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਉਹ ਹੀ ਜੀਵ ਇਸਤ੍ਰੀਆਂ ਸੁਹਾਗਣ ਹਨ ਜੋ ਉਸ ਬੇਪਰਵਾਹ ਪਤੀ ਪਰਮੇਸ਼ਰ ਨੂੰ ਪਿਆਰੀਆਂ ਲਗਦੀਆਂ ਹਨ।

ਜੋਬਨ ਜਾਂਦੇ ਨਾ ਡਰਾਂ ਜੇ ਸਹੁ ਪ੍ਰੀਤਿ ਨ ਜਾਇ ॥
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥੩੪॥

ਹੇ ਫਰੀਦ ! ਜੇ ਪ੍ਰਭੂ ਪ੍ਰੀਤਮ ਨਾਲ ਮੇਰੀ ਪ੍ਰੀਤ ਨਾ ਟੁਟੇ ਤਾਂ ਮੈਨੂੰ ਜਵਾਨੀ ਦੇ ਬੀਤਣ ਦਾ ਕੋਈ ਡਰ ਨਹੀਂ। ਮੈਂ ਜਾਣਦੀ ਹਾਂ ਕਿ ਕਿਤਨੀਆਂ ਹੀ ਪ੍ਰਭੂ-ਪ੍ਰੀਤ ਤੋਂ ਸੱਖਣੀਆਂ ਜਵਾਨੀਆਂ ਕੁਮਲਾ ਕੇ ਸੁਕ ਗਈਆਂ ਹਨ।

ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹੁ ਵਿਛਾਵਣ ਲੇਫੁ ॥
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥

ਹੇ ਫਰੀਦ ! ਪ੍ਰਭੂ ਤੋਂ ਵਿਛੜ ਕੇ ਕਿਤਨੀ ਦੁਖਦਾਈ ਹਾਲਤ ਹੋ ਗਈ ਹੈ। ਚਿੰਤਾ ਮੇਰੀ ਮੰਜੀ ਹੈ ਜੋ ਦੁਖਾਂ ਰੂਪੀ ਵਾਣ ਨਾਲ ਉਣੀ ਹੋਈ ਹੈ। ਵਿਛੋੜੇ ਦੇ ਦੁਖ ਮੇਰੇ ਤੁਲਾਈ ਤੇ ਲੇਫ਼ ਹਨ। ਹੇ ਮੇਰੇ ਸਚੇ ਮਾਲਿਕ ! ਤੂੰ ਵੇਖ ਕਿ ਤੇਰੇ ਵਿਛੋੜੇ ਕਾਰਣ ਕਿਸ ਹਾਲਤ ਵਿਚ ਜੀਵਨ ਬਤੀਤ ਹੋ ਰਿਹਾ ਹੈ।

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥
ਫਰੀਦਾ ਜਿਤੁ ਤਨਿ ਬਿਰਹੁ ਨ ਉਪਜੈ ਸੋ ਤਨੁ ਜਾਣੁ ਮਸਾਨੁ ॥੩੬॥

ਵਿਛੋੜੇ ਦੀ ਪੀੜ ਨੂੰ ਹਰ ਕੋਈ ਬੁਰਾ ਸਮਝਦਾ ਹੈ ਪਰ ਹੇ ਵਿਛੋੜੇ ਦੀ ਤੜਪ ਤੂੰ ! ਪਾਤਸ਼ਾਹ ਹੈਂ। ਕਿਉਂਕਿ ਹੇ ਫ਼ਰੀਦ ! ਜਿਸ ਸਰੀਰ ਨੂੰ ਪ੍ਰਭੂ ਤੋਂ ਵਿਛੜਨ ਦਾ ਅਨੁਭਵ ਨਹੀਂ ਹੋਇਆ ਉਸ ਸਰੀਰ ਨੂੰ ਸ਼ਮਸ਼ਾਨ ਭੂਮੀ ਵਾਂਗ ਸੁੰਵਾ ਜਾਣੋ, ਅਰਥਾਤ ਵਿਛੋੜੇ ਦੀ ਪੀੜ ਤੋਂ ਬਿਨਾਂ ਤਾਂ ਮਨੁਖ ਮੁਰਦੇ ਸਮਾਨ ਹੈ।

ਫ਼ਰੀਦਾ ਏ ਵਿਸੁ ਗੰਦਲਾਂ ਧਰੀਆਂ ਖੰਡੁ ਲਿਵਾੜਿ ॥
ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥੩੭॥

ਹੇ ਫ਼ਰੀਦ ! ਇਹ ਸੰਸਾਰਕ ਪਦਾਰਥ ਜਾਂ ਖੁਸ਼ੀਆਂ ਜ਼ਹਿਰ ਦੀਆਂ ਗੰਦਲਾਂ ਨੂੰ ਬ਼ਜਦੇ ਹਨ ਜੋ ਖੰਡ ਵਿੱਚ ਗਲੇਫ ਕੇ ਰਖੀਆਂ ਹੋਈਆਂ ਹਨ। ਕਈ ਲੋਕ ਇਨ੍ਹਾਂ ਗੰਦਲਾਂ ਨੂੰ ਬੀਜਦੇ ਬੀਜਦੇ ਤੁਰ ਗਏ ਅਤੇ ਬੀਜੀ ਹੋਈ ਛੱਡ ਕੇ ਉਜਾੜ ਗਏ।

ਬੁਢਾ ਹੋਆ ਸੇਖ ਫ਼ਰੀਦੁ ਕੰਬਣਿ ਲਗੀ ਦੇਹ ॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥੪੧॥

ਸ਼ੇਖ਼ ਫ਼ਰੀਦ ਹੁਣ ਬ੍ਰਿਧ ਹੋ ਗਿਆ ਹੈ ਅਤੇ ਸਰੀਰ ਕੰਬਣ ਲਗ ਪਿਆ ਹੈ। ਜੇ ਉਮਰ ਸੌ ਸਾਲ ਵੀ ਮਿਲ ਜਾਵੇ ਤਾਂ ਵੀ ਅੰਤ ਵਿੱਚ ਸਰੀਰ ਮਿੱਟੀ ਹੋ ਜਾਵੇਗਾ।

ਫ਼ਰੀਦਾ ਬਾਰਿ ਪਰਾਇਐ ਬੈਸਣਾ ਸਾਈ ਮੁਝੈ ਨਾ ਦੇਹਿ ॥
ਜੇ ਤੂ ਏਵੈਂ ਰਖਸੀ ਜੀਉ ਸਰੀਰਹੁ ਲੇਹਿ ॥੪੨॥

ਫ਼ਰੀਦ ਜੀ ਆਖਦੇ ਹਨ, ਹੇ ਹੱਬਾ ! ਮੈਨੂੰ ਸੰਸਾਰਕ ਪਦਾਰਥਾਂ ਦੀ ਖ਼ਾਤਰ ਕਿਸੇ ਦੇ ਦਰਵਾਜ਼ੇ ਅਗੇ ਮੁਥਾਜ ਬਣਾ ਕੇ ਨਾ ਬੈਠਾਈਂ। ਜੇ ਤੂੰ ਇਵੇਂ ਹੀ ਕਰਨਾ ਹੈ ਤਾਂ ਬੇਸ਼ਕ ਮੇਰੇ ਸਰੀਰ ਵਿਚੋਂ ਮੇਰੀ ਜਿੰਦ ਕੱਢ ਲੈ ।

ਫ਼ਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥
ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥੪੪॥

ਹੇ ਫ਼ਰੀਦ ! ਕਈਆਂ ਕੋਲ ਦੁਨੀਆਂ ਦੇ ਬਹੁਤ ਪਦਾਰਥ ਹਨ ਅਤੇ ਕਈਆਂ ਕੋਲ ਲੂਣ ਤਕ ਵੀ ਨਹੀਂ । ਪਰ ਪ੍ਰਲੋਕ ਵਿਚ ਜਦੋਂ ਅਮਲਾਂ ਉਤੇ ਨਿਬੇੜਾ ਹੋਵੇਗਾ ਉਦੋਂ ਹੀ ਪਤਾ ਲਗੇਗਾ ਕਿ ਉਥੇ ਕਿਸ ਨੂੰ ਮਾਰ ਪੈਂਦੀ ਹੈ ।

ਫ਼ਰੀਦਾ ਕੋਠੇ ਮੰਡਪ ਮਾੜੀਆਂ ਉਸਾਰੇਦੇ ਭੀ ਗਏ ॥
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥੪੬॥

ਫ਼ਰੀਦ ! ਇਸ ਸੰਸਾਰ ਵਿੱਚ ਮਹਿਲ ਮਾੜੀਆਂ ਉਸਾਰਨ ਵਾਲੇ ਵੀ ਇਨ੍ਹਾਂ ਚੀਜ਼ਾਂ ਨੂੰ ਇਥੇ ਛੱਡ ਕੇ ਚਲੇ ਗਏ । ਉਹ ਇਥੇ ਝੂਠ ਦਾ ਵਪਾਰ ਕਰਦੇ ਰਹੇ, ਜਿਹੜਾ ਨਾਲ ਨਾ ਨਿਭਿਆ, ਅਤੇ ਅੰਤ ਵਿੱਚ ਉਹ ਸਾਰੇ ਕਬਰਾਂ ਵਿੱਚ ਜਾ ਪਏ ।

ਫ਼ਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ ॥
ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥੪੮॥

ਹੇ ਫ਼ਰੀਦ ! ਇਨ੍ਹਾਂ ਦੋਹਾਂ ਨੇਤ੍ਰਾਂ ਦੇ ਹੁੰਦਿਆਂ ਸਾਹਮਣੇ ਮੌਤ ਦਾ ਫ਼ਰਿਸ਼ਤਾ ਪ੍ਰਾਣੀ ਕੋਲ ਆ ਬੈਠਾ । ਉਸ ਨੇ ਪ੍ਰਾਣੀ ਦੇ ਸਰੀਰ ਰੂਪ ਕਿਲ੍ਹੇ ਉਤੇ ਕਬਜ਼ਾ ਕਰ ਲਿਆ, ਜਿੰਦ ਨੂੰ ਲੁਟ ਲਿਆ ਅਤੇ ਇਨ੍ਹਾਂ ਨੇਤ੍ਰਾਂ ਦੇ ਦੀਵੇ ਬੁਝਾ ਗਿਆ ।

ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ ॥
ਜੋ ਤਨ ਰਤੇ ਰਬ ਸਿਉ ਤਿਨ ਤਿਨਿ ਰਤੁ ਨ ਹੋਇ ॥੫੧॥

ਹੇ ਫ਼ਰੀਦ ! ਜਿਹੜੇ ਵਿਅਕਤੀ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੇ ਹੁੰਦੇ ਹਨ,

ਉਨ੍ਹਾਂ ਦੇ ਸਰੀਰ ਵਿਚ ਮੋਹ ਮਾਇਆ ਰੂਪੀ ਲਹੂ ਨਹੀਂ ਹੁੰਦਾ। ਬੇਸ਼ਕ ਕੋਈ ਉਨ੍ਹਾਂ ਦੇ ਸਰੀਰ ਨੂੰ ਚੀਰ ਕੇ ਵੇਖ ਲਏ, ਉਸ ਵਿਚ ਲੋਭ ਦੀ ਰੱਤ ਬਿਲਕੁਲ ਨਹੀਂ ਹੁੰਦੀ।

ਅਗਲਿਆਂ ਸ਼ਲੋਕਾਂ ਵਿਚ ਗੁਰੂ ਅਮਰਦਾਸ ਜੀ ਨੇ ਉਕਤ ਸਲੋਕ ਦੇ ਭਾਵ ਨੂੰ ਹੋਰ ਸ਼ਪਸ਼ਟ ਕੀਤਾ ਹੈ।

ਇਹ ਤਨੁ ਸਭੋ ਰਤ ਹੈ ਰਤੁ ਬਿਨੁ ਤੰਨੁ ਨ ਹੋਇ ॥
ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ ॥
ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥
ਜਿਉ ਬਸੰਤਰਿ ਧਾਤੁ ਸੁਧੁ ਹੋਇ
ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥
ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ ॥੫੨॥

ਇਹ ਸਾਰਾ ਸਰੀਰ ਲਹੂ ਹੈ ਅਤੇ ਲਹੂ ਤੋਂ ਬਿਨਾਂ ਸਰੀਰ ਰਹਿ ਨਹੀਂ ਸਕਦਾ। ਪਰ ਜੋ ਵਿਅਕਤੀ ਪ੍ਰਭੂ ਦੇ ਪਿਆਰ ਵਿਚ ਰੰਗੇ ਹੋਏ ਹਨ ਉਨ੍ਹਾਂ ਦੇ ਇਸ ਸਰੀਰ ਵਿ ਲੋਭ-ਰੂਪ ਰੱਤ ਨਹੀਂ ਹੁੰਦੀ।

ਜੇ ਪ੍ਰਭੂ ਦੇ ਡਰ ਵਿਚ ਜੀਵਨ ਬਤੀਤ ਕਰੀਏ ਤਾਂ ਸਰੀਰ ਇਤਨਾ ਦੁਰਬਲ ਹੋ ਜਾਂਦਾ ਹੈ ਕਿ ਇਸ ਵਿਚੋਂ ਲੋਭ-ਰੱਤ ਨਿਕਲ ਜਾਂਦੀ ਹੈ। ਜਿਵੇਂ ਅਗਨੀ ਵਿਚ ਧਾਤ (ਸੋਨਾ ਆਦਿ) ਸਾਫ਼ ਹੋ ਜਾਂਦੀ ਹੈ, ਇਸੇ ਤਰ੍ਹਾਂ ਪ੍ਰਭੂ ਦਾ ਡਰ ਮਨੁੱਖ ਦੀ ਭੈੜੀ ਮੱਤਰੂਪ ਮੈਲ ਨੂੰ ਕੱਟ ਦੇਂਦਾ ਹੈ।

ਹੇ ਨਾਨਕ ! ਉਹ ਵਿਅਕਤੀ ਹੀ ਸੋਹਣੇ ਹਨ ਜੋ ਪ੍ਰਭੂ ਨਾਲ ਪਿਆਰ ਪਾ ਕੇ ਉਸ ਦੇ ਪਿਆਰ ਵਿਚ ਰੰਗੇ ਹੋਏ ਹਨ :

ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨਾ ਲਾਏ ਚਿਤੁ ॥
ਮਿਟੀ ਪਈ ਅਤੋਲਵੀ ਕੋਈ ਨ ਹੋਸੀ ਮਿਤੁ ॥੫੬॥

ਹੇ ਫ਼ਰੀਦ ! ਤੂੰ ਘਰ ਤੇ ਮਹਿਲ ਮਾੜੀਆਂ ਵਿਚ ਦਿਲ ਨਾ ਜੋੜ। ਅੰਤ ਵਿਚ ਤੇਰੀ ਕਬਰ ਉਤੇ ਅਣ-ਮਿਣੀ ਮਿੱਟੀ ਪਵੇਗੀ, ਅਰਥਾਤ ਜਦੋਂ ਤੂੰ ਮਰ ਜਾਵੇਂਗਾ ਉਦੋਂ ਕਿਸੇ ਨੇ ਵੀ ਤੇਰਾ ਮਿੱਤਰ ਨਹੀਂ ਬਣਨਾ :

ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥੫੯॥

ਹੇ ਫਰੀਦ ! ਜਿਨ੍ਹਾਂ ਖੋਟੇ ਕੰਮਾਂ ਵਿਚ ਜੀਵ ਨੂੰ ਕੋਈ ਲਾਭ ਨਹੀਂ, ਉਹ ਕੰਮ ਛੱਡ ਦੇ । ਨਹੀਂ ਤਾਂ ਪ੍ਰਭੂ ਦੀ ਦਰਗਾਹ ਵਿਚ ਸ਼ਰਮਿੰਦਾ ਹੋਣਾ ਪਵੇਗਾ :

ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥
ਦਰਵੇਸ਼ਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥੬੦॥

ਹੇ ਫ਼ਰੀਦ ! ਤੂੰ ਇਨ੍ਹਾਂ ਦੁਨਿਆਵੀ ਤ੍ਰਿਸ਼ਨਾਵਾਂ ਤੇ ਪਦਾਰਥਾਂ ਦੀ ਖਾਤਰ ਦਿਲ ਦੇ ਭਰਮ ਦੂਰ ਕਰਕੇ ਆਪਣੇ ਪ੍ਰਭੂ ਦੀ ਭਜਨ ਬੰਦਗੀ ਕਰ । ਫ਼ਕੀਰਾਂ ਨੂੰ ਤਾਂ ਬ੍ਰਿਛਾਂ ਵਰਗਾ ਵਡਾ ਜਿਗਰਾ ਕਰਨਾ ਚਾਹੀਦਾ ਹੈ :

ਫਰੀਦਾਂ ਕਾਲੇ ਮੈਡੇ ਕਪੜੇ ਕਪੜੇ ਕਾਲਾ ਮੈਡਾ ਵੇਸੁ ॥
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥੬੧॥

ਹੇ ਫ਼ਰੀਦ ! ਮੇਰੇ ਅੰਦਰ ਫ਼ਕੀਰਾਂ ਵਾਲੇ ਗੁਣ ਨਹੀਂ ਹਨ : ਭਾਵੇਂ ਫ਼ਕੀਰਾਂ ਵਾਂਗ ਮੇਰੇ ਕਪੜੇ ਸੂਫ਼ ਦੇ ਹਨ ਅਤੇ ਮੇਰਾ ਵੇਸ਼ ਵੀ ਕਾਲਾ ਹੈ ਪਰ ਮੈਂ ਪਾਪਾਂ ਨਾਲ ਭਰਿਆ ਹੋਇਆ ਹਾਂ । ਫਿਰ ਵੀ ਲੋਕ ਮੈਨੂੰ ਫ਼ਕੀਰ ਕਹਿੰਦੇ ਹਨ ।

ਜਾਂ ਕੁਆਰੀ ਤਾਂ ਚਾਉ ਵੀਵਾਹੀ ਤਾਂ ਮਾਮਲੇ ॥
ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥੬੩॥

ਜਦੋਂ ਕੁੜੀ ਕੁਆਰੀ ਹੁੰਦੀ ਹੈ ਉਦੋਂ ਉਸ ਨੂੰ ਵਿਆਹ ਕਰਵਾਉਂਣ ਦੀ ਇੱਛਾ ਹੁੰਦੀ ਹੈ । ਪਰ ਜਦੋਂ ਵਿਆਹੀ ਜਾਂਦੀ ਹੈ ਤਾਂ ਉਸ ਨੂੰ ਕਈ ਜੰਜਾਲ ਪੈ ਜਾਂਦੇ ਹਨ । ਹੇ ਫ਼ਰੀਦ ! ਫਿਰ ਉਸਨੂੰ ਇਹ ਪਛਤਾਵਾ ਹੁੰਦਾ ਹੈ ਕਿ ਉਹ ਮੁੜ ਕੰਜ-ਕੁਆਰੀ ਨਹੀਂ ਹੋ ਸਕਦੀ ।

ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ ॥
ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ ॥੬੭॥

ਹੇ ਫ਼ਰੀਦ ! ਜਦੋਂ ਮਰਨ ਦੀ ਤੇਰੀ ਵਾਰੀ ਆਵੇਗੀ ਤਾਂ ਕਬਰ ਵਿਚ ਇਟ ਤੇਰਾ ਸਿਰਾਣਾ ਹੋਵੇਗੀ ਅਤੇ ਤੂੰ ਧਰਤੀ ਉਤੇ ਸੁਤਾ ਪਿਆ ਹੋਵੇਂਗਾ ;

ਤੇਰੇ ਸਰੀਰ ਨੂੰ ਕੀੜੇ ਖਾ ਰਹੇ ਹੋਣਗੇ, ਅਤੇ ਇਕੋ ਪਾਸੇ ਪਿਆ ਕਈ ਯੁਗ ਬੀਤ ਜਾਣਗੇ ।

ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥
ਕਬਹੀ ਚਲਿ ਨਾ ਆਇਆ ਪੰਜੇ ਵਖਤ ਮਸੀਤਿ ॥੭੦॥

ਹੇ ਫਰੀਦ ! ਜਿਹੜੇ ਜੀਵ ਹਰ ਰੋਜ਼ ਪੰਜ ਵੇਲੇ ਚਲ ਕੇ ਮਸੀਤ ਵਿੱਚ ਨਹੀਂ ਆਉਂਦੇ ਅਤੇ ਨਮਾਜ ਅਦਾ ਨਹੀਂ ਕਰਦੇ, ਉਹ ਕੋਈ ਚੰਗਾ ਕੰਮ ਨਹੀਂ ਕਰ ਰਹੇ । ਉਨ੍ਹਾਂ ਦਾ ਜੀਵਨ ਕੁੱਤਿਆਂ ਦੇ ਸਮਾਨ ਹੈ ।

ਉਠੁ ਫ ੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥

ਹੇ ਫ਼ਰੀਦ ! ਸਵੇਰੇ ਉਠ ਕੇ ਵਜ਼ੂ (ਪੰਜ ਇਸ਼ਨਾਨਾ) ਕਰ ਅਤੇ ਨਮਾਜ਼ ਅਦਾ ਕਰ । ਜੋ ਸਿਰ ਪ੍ਰਭੂ ਅਗੇ ਨਹੀਂ ਝੁਕਦਾ, ਅਰਥਾਤ ਬੰਦਗੀ ਨਹੀਂ ਕਰਦਾ ਉਸ ਨੂੰ ਕੱਟ ਕੇ ਲਾਹ ਦੇ ।

ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥

ਹੇ ਫਰੀਦ ! ਮਨ ਨੂੰ ਸੰਤੁਲਿਤ ਕਰ ਦੇ ਅਤੇ ਇਸ ਵਿਚਲੇ ਵਿਸ਼ੇ-ਵਕਾਰਾਂ ਦੇ ਟੋਏ ਟਿੱਬੇ ਦੂਰ ਕਰ । ਇਸ ਤਰ੍ਹਾਂ ਕਰਨ ਨਾਲ ਤੂੰ ਦੋਜ਼ਖ਼ (ਨਰਕ) ਦੀ ਅੱਗ ਤੋਂ ਬਚ ਜਾਵੇਂਗਾ । ਅਗਲੇ ਸਲੋਕ ਵਿਚ ਗੁਰ ਅਰਜਨ ਦੇਵ ਜੀ ਨੇ ਉਕਤ ਸਲੋਕ ਦੇ ਭਾਵ ਨੂੰ ਹੋਰ ਸਪਸ਼ਟ ਕੀਤਾ ਹੈ ।

ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਇ ਨਾਹਿ ॥੭੫॥

ਹੇ ਫਰੀਦ ! ਪ੍ਰਭੂ ਸਾਰੀ ਸ੍ਰਿਸ਼ਟੀ (ਰਚਨਾ) ਵਿੱਚ ਮੌਜੂਦ ਹੈ ਅਤੇ ਸ੍ਰਿਸ਼ਟੀ ਪ੍ਰਭੂ ਵਿਚ ਵਸ ਰਹੀ ਹੈ । ਜੇ ਉਸ ਪ੍ਰਭੂ ਤੋਂ ਬਿਨਾਂ ਹੋਰ ਦੂਜਾ ਕੋਈ ਨਹੀਂ ਤਾਂ ਕਿਸ ਜੀਵ ਨੂੰ ਮਾੜਾ ਕਿਹਾ ਜਾ ਸਕਦਾ ਹੈ ।

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥
ਦੇਹੀ ਰੋਗ ਨ ਲਗਦੀ ਪਲੈ ਸਭੁ ਕਿਛੁ ਪਾਇ ॥੭੮॥

ਹੇ ਫਰੀਦ ! ਬੁਰਾ ਵਤੀਰਾ ਕਰਨ ਵਾਲੇ ਨਾਲ ਵੀ ਤੂੰ ਭਲਾਈ ਕਰ ਅਤੇ ਮਨ ਵਿਚ ਕੋਈ ਬਦਲੇ ਦੀ ਭਾਵਨਾ ਨਾ ਆਉਣ ਦੇ। ਇਸ ਤਰ੍ਹਾਂ ਤੇਰੇ ਸਰੀਰ ਨੂੰ ਕੋਈ ਰੋਗ ਨਹੀਂ ਲਗੇਗਾ ਅਤੇ ਤੇਰਾ ਜੀਵਨ ਸਫਲ ਹੋ ਜਾਵੇਗਾ।

ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥
ਊਚੇ ਚੜਿ ਕੈ ਦੇਖਿਆ ਤਾਂ ਘਰ ਘਰਿ ਏਹਾ ਅਗਿ ॥੮੧॥

ਹੇ ਫਰੀਦ ! ਮੈਂ ਇਹ ਸਮਝਿਆ ਸੀ ਕਿ ਸੰਸਾਰ ਵਿੱਚ ਦੁੱਖ ਕੇਵਲ ਮੈਨੂੰ ਹੀ ਹੈ, ਪਰ ਵਾਸਤਵ ਸਾਰਾ ਸੰਸਾਰ ਹੀ ਦੁੱਖ ਦੀ ਲਪੇਟ ਵਿਚ ਹੈ। ਜਦੋਂ ਮੈਂ ਆਪਣੇ ਦੁਖ ਨੂੰ ਭੁਲ ਕੇ ਚਾਰੇ ਪਾਸੇ ਧਿਆਨ ਮਾਰਿਆ ਤਾਂ ਇਹ ਵੇਖਿਆ ਕਿ ਦੁੱਖ ਦੀ ਅੱਗ ਹਰ ਘਰ ਵਿਚ ਬਲ ਰਹੀ ਹੈ, ਅਰਥਾਤ ਹਰ ਕੋਈ ਦੁੱਖੀ ਹੈ।

ਅਗਲੇ ਦੋ ਸਲੋਕਾਂ ਵਿਚ ਗੁਰੂ ਅਰਜਨ ਦੇਵ ਜੀ ਨੇ ਉਕਤ ਸਲੋਕ ਦੇ ਭਾਵ ਨੂੰ ਹੋਰ ਸਪਸ਼ਟ ਕੀਤਾ ਹੈ।

ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥
ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ ॥੮੨॥

ਹੇ ਫ਼ਰੀਦ ! ਇਹ ਧਰਤੀ ਬਹੁਤ ਸੁਹਾਵਣੀ ਹੈ ਪਰ ਇਸ ਵਿੱਚ ਰਸਾਂ ਕਸਾਂ ਦਾ ਇਕ ਅਜਿਹਾ ਵਿਸ਼ ਭਰਿਆ ਬਾਗ ਵੀ ਲਗਾ ਹੋਇਆ ਹੈ ਜਿਸ ਵਿੱਚ ਦੁੱਖਾਂ ਦੀ ਅਗਨੀ ਹੈ। ਜਿਸ ਉਤੇ ਮੁਰਸ਼ਿਦ (ਗੁਰੂ) ਨੇ ਕ੍ਰਿਪਾ ਕੀਤੀ ਹੈ ਉਸ ਨੂੰ ਇਹ ਦੁੱਖ-ਅਗਨੀ ਦਾ ਸੇਕ ਤਕ ਨਹੀਂ ਲਗਦਾ।

ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥
ਵਿਰਲੇ ਕੇਈ ਪਾਈਅਨਿ ਜਿੰਨ੍ਹਾ ਪਿਆਰੇ ਨੇਹ ॥੮੩॥

ਹੇ ਫ਼ਰੀਦ ! ਉਨ੍ਹਾਂ ਪ੍ਰਾਣੀਆਂ ਦਾ ਜੀਵਨ ਸੁਖੀ ਹੈ ਅਤੇ ਸ਼ਰੀਰ ਵੀ ਸੁੰਦਰ ਹੈ ਜਿਨ੍ਹਾਂ ਦਾ ਪ੍ਰਭੂ ਨਾਲ ਪਿਆਰ ਹੈ, ਪਰ ਅਜਿਹੇ ਪ੍ਰਾਣੀ ਟਾਵੇਂ ਟਾਵੇਂ ਹੀ ਹਨ।

ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥

ਹੇ ਕਾਂ ! ਮਰੇ ਪਿੰਜਰ ਨੂੰ ਠੂੰਗੇ ਨਾ ਮਾਰ ਮਾਰ ਕੇ ਤੂੰ ਸਾਰਾ ਮਾਸ ਖਾ ਲਿਆ ਹੈ। ਮੈਂ ਬੇਨਤੀ ਕਰਦਾ ਹਾਂ ਕਿ ਮੇਰੀਆਂ ਇਨ੍ਹਾਂ ਦੋ ਅੱਖਾਂ ਨੂੰ ਨਾ ਛੇੜ ਤਾਂ ਜੋ ਮੈਂ ਇਨ੍ਹਾਂ ਨਾਲ ਆਪਣੇ ਪ੍ਰੀਤਮ (ਪ੍ਰਭੂ) ਨੂੰ ਵੇਖ ਸਕਾਂ।

ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥
ਸਰਪਰ ਮੈਥੈ ਆਵਣਾ ਮਰਣਹੁ ਨ ਡਰਿਆਹੁ ॥੯੩॥

ਹੇ ਫ਼ਰੀਦ ! ਮਨੁੱਖ ਨੂੰ ਕਬਰ ਆਵਾਜ਼ਾਂ ਮਾਰ ਰਹੀ ਹੈ ਕਿ ਨਾਸ਼ਵਾਨ ਜੀਵ ਤੂੰ ਆਪਣੇ ਘਰ ਵਿੱਚ ਆ । ਅੰਤ ਵਿੱਚ ਤੂੰ ਮੇਰੇ ਪਾਸ ਹੀ ਪੁਜਣਾ ਹੈ ਇਸ ਲਈ ਮੌਤ ਤੋਂ ਇਤਨਾ ਨਾ ਡਰ ।

ਫਰੀਦਾ ਹਉ ਬਲਿਹਾਰੀ ਤਿਨ ਪੰਖੀਆ ਜੰਗਲਿ ਜਿੰਨਾ ਵਾਸੁ ॥
ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ॥੧੦੧॥

ਹੇ ਫਰੀਦ ! ਮੈਂ ਉਨ੍ਹਾਂ ਪੰਛੀਆਂ ਤੋਂ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਦਾ ਵਾਸਾ ਵਣ ਵਿੱਚ ਹੈ । ਉਹ ਰੋੜ ਚੁਗਦੇ ਹਨ ਅਤੇ ਧਰਤੀ ਉੱਤੇ ਵਸਦੇ ਹਨ ਪਰ ਫਿਰ ਵੀ ਪ੍ਰਭੂ ਨੂੰ ਚੇਤਰੇ ਰਖਦੇ ਹਨ ।

ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ ॥
ਇਕਨਿ ਕਿਨੈ ਚਾਲੀਐ ਦਰਵੇਸਾਈ ਰੀਤਿ ॥੧੧੯॥

ਹੇ ਫਰੀਦ ! ਸਬਰ ਵਾਲਾ ਜੀਵਨ ਹੀ ਸੱਚ ਫ਼ਕੀਰੀ ਹੈ ਅਤੇ ਇਹ ਬੜੀ ਕਠਿਨ ਹੈ ਪਰ ਤੇਰੀ ਪ੍ਰਭੂ-ਪ੍ਰੀਤ ਤਾਂ ਕੇਵਲ ਵਿਖਾਵੇ ਵਾਲੀ ਹੀ ਹੈ । ਫ਼ਕੀਰਾਂ ਵਾਲੀ ਰੀਤ ਤਾਂ ਕੋਈ ਵਿਰਲਾ ਹੀ ਅਪਣਾਉਂਦਾ ਹੈ ।

ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥

ਹੇ ਮਨੁੱਖ ! ਤੂੰ ਇਕ ਵੀ ਕਿਹਾ ਸ਼ਬਦ ਨਾ ਬੋਲ ਕਿਉਂਕਿ ਸਿਰਆ ਵਿਚ ਸੱਚਾ ਪ੍ਰਭੂ ਵਸ ਰਿਹਾ ਹੈ । ਕਿਸੇ ਦਾ ਦਿਲ ਵੀ ਦੁਖੀ ਨਾ ਕਰ ਕਿਉਂਕਿ ਸਾਰੇ ਜੀਵਾਂ ਦੇ ਹਿਰਦੇ ਰੂਪੀ ਰਤਨ ਅਮੋਲਕ ਹਨ ।

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ ॥੧੩੦॥

ਸਾਰੇ ਜੀਵਾਂ ਦੇ ਮਨ ਮੋਤੀ ਹਨ । ਕਿਸੇ ਮਨ ਨੂੰ ਵੀ ਦੁਖੀ ਕਰਨਾ ਬਹੁਤ ਭੈੜੀ ਗੱਲ ਹੈ । ਜੇ ਤੈਨੂੰ ਆਪਣੇ ਪਿਆਰੇ ਪ੍ਰਭੂ ਨੂੰ ਮਿਲਣ ਦੀ ਤਾਂਘ ਹੈ ਤਾਂ ਕਿਸੇ ਦੇ ਦਿਲ ਨੂੰ ਨਾ ਤੋੜੀਂ ।